# ਗੁਰੂ ਅੰਗਦ ਦੇਵ ਸੰਗੀਤ ਦਰਪਣ

# GURU ANGAD DEV SANGEET DARPAN




ਪ੍ਰੋਫੈਸਰ ਕਰਤਾਰ ਸਿੰਘ




ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

# ਗੁਰੂ ਅੰਗਦ ਦੇਵ ਸੰਗੀਤ ਦਰਪਨ

# Guru Angad Dev Sangeet Darpan




ਪ੍ਰੋਫੈਸਰ ਕਰਤਾਰ ਸਿੰਘ




ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),

ਸ੍ਰੀ ਅੰਮ੍ਰਿਤਸਰ।

ਸਾਹਿਬ **ਸ੍ਰੀ ਗੁਰੂ ਅੰਗਦ ਦੇਵ ਜੀ** ਮਹਾਰਾਜ
ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ
ਚਲਾਈ ਕੀਰਤਨ ਰੀਤ ਨੂੰ ਪ੍ਰਚਾਰਿਆ
ਤੇ ਅੱਗੇ ਤੋਰਿਆ ਉਹਨਾਂ ਦੇ

*500 ਸਾਲਾ*

**ਪ੍ਰਕਾਸ਼ ਦਿਵਸ**

(੫ ਵੈਸਾਖ ੫੩੬ ਨਾਨਕਸ਼ਾਹੀ/੧੮ ਅਪ੍ਰੈਲ ੨੦੦੪)

ਨੂੰ

**ਸਮਰਪਿਤ**

# ਗੁਰੂ ਅੰਗਦ ਦੇਵ ਸੰਗੀਤ ਦਰਪਣ: ਇਕ ਵਿਸ਼ੇਸ਼ ਤੋਹਫ਼ਾ

ਸ੍ਰਿਸ਼ਟੀ ਦੀ ਸਿਰਜਣਾ ਨਾਲ ਹੀ ਅਕਾਲ ਪੁਰਖ ਨੇ ਸੰਗੀਤ ਦੀ ਉਤਪੱਤੀ ਕਰ ਦਿੱਤੀ। ਸੰਗੀਤ ਜੀਵਨ ਦਾ ਅਧਾਰ ਹੈ, ਇਸ ਤੋਂ ਬਿਨਾਂ ਜੀਵਨ ਅਧੂਰਾ ਹੈ। ਜੀਵਨ ਦੀਆਂ ਸਮੁੱਚੀਆ ਅਵਸਥਾਵਾਂ ਸੰਗੀਤ ਰਾਹੀਂ ਪ੍ਰਗਟ ਹੁੰਦੀਆਂ ਹਨ। ਬੈਰਾਗ ਰਾਹੀਂ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ ਅਤੇ ਸੰਗੀਤ ਸਹਿਜ ਅਵਸਥਾ ਪ੍ਰਾਪਤ ਕਰਨ ਦਾ ਇੱਕ ਸਾਧਨ ਹੈ। ਮਹਾਨ ਕੋਸ਼ ਅਨੁਸਾਰ ਸੰਗੀਤ-ਗਾਇਨ, ਨ੍ਰਿਤਯ ਤੇ ਵਜਾਉਣ ਦਾ ਸਮੁਦਾਯ ਹੈ। ਸਿੱਖ ਗੁਰੂ ਸਹਿਬਾਨ ਵੱਲੋਂ ਰਚਿਤ ਸਮੁੱਚੀ ਬਾਣੀ ਭਾਰਤੀ ਸੰਗੀਤ ਦੇ ੩੧ ਰਾਗਾਂ ਅਤੇ ੩੦ ਮਿਸ਼ਰਤ ਰਾਗਾਂ ਵਿੱਚ ਰਚੀ ਗਈ ਹੈ।

ਗੁਰਮਤਿ ਸੰਗੀਤ ਪੁਰ ਪਹਿਲਾਂ ਵੀ ਕਈ ਸੰਗੀਤ ਅਚਾਰੀਆਂ ਵਲੋਂ ਪੁਸਤਕਾਂ ਲਿਖੀਆਂ ਗਈਆਂ ਹਨ ਜਿਨ੍ਹਾਂ ਤੋਂ ਸਿਖਿਆਰਥੀ ਬਹੁਤ ਲਾਭ ਪ੍ਰਾਪਤ ਕਰ ਰਹੇ ਹਨ ਪ੍ਰੰਤੂ ਪ੍ਰੋ: ਕਰਤਾਰ ਸਿੰਘ ਡਾਇਰੈਕਟਰ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅਨੰਦਪੁਰ ਸਾਹਿਬ ਵਲੋਂ ਰਚਿਤ ਹੱਥਲੀ ਪੁਸਤਕ ਇਕ ਨਿਵੇਕਲੀ ਕ੍ਰਿਤ ਹੈ। ਪ੍ਰੋ: ਸਾਹਿਬ ਜਿਥੇ ਮਧੁਰ ਕੀਰਤਨੀਏ ਹਨ ਉਥੇ ਉਹ ਸੰਗੀਤ ਦੇ ਖੋਜੀ ਤੇ ਗਿਆਤਾ ਭੀ ਹਨ। ਉਨ੍ਹਾਂ ਦੀ ਸੰਗੀਤ ਪ੍ਰਤੀ ਲਗਨ ਹੀ ਇਸ ਪੁਸਤਕ ਦੀ ਲਿਖਤ ਦਾ ਇੱਕ ਕਾਰਨ ਹੈ। ਪ੍ਰੋ: ਸਾਹਿਬ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ 500 ਸਾਲਾ ਪ੍ਰਕਾਸ਼ ਉਤਸਵ ਸਮੇਂ ਸੰਗੀਤ ਪ੍ਰੇਮੀਆਂ ਲਈ ਇੱਕ ਵਿਸ਼ੇਸ਼ ਤੋਹਫ਼ਾ ਦਿੱਤਾ ਹੈ। ਪ੍ਰੋ: ਸਾਹਿਬ ਨੇ ਡੂੰਘੇ ਅਧਿਐਨ ਤੋਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦੇ 63 ਸਲੋਕ ਕਿਹੜੇ-ਕਿਹੜੇ ਰਾਗਾਂ ਤੇ ਅਧਾਰਿਤ ਹਨ, ਦਾ ਵੇਰਵੇ ਸਹਿਤ ਵਰਨਣ ਤੇ ਉਹਨਾਂ ਦੀਆਂ ੮੮ ਸ਼ਬਦ ਬੰਦਸ਼ਾਂ ਦਿੱਤੀਆਂ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਉਸਤਤ ਵਿੱਚ ਕਲਸਹਾਰ ਭੱਟ ਵਲੋਂ ਉਚਾਰੇ ੧੦ ਸਵੈਯਾਂ ਦੀਆਂ ਸਵੇਰ ਦੇ ੧੦ ਰਾਗਾਂ ਵਿੱਚ ੨੬ ਬੰਦਸ਼ਾਂ ਨੂੰ ਲਿਪੀ-ਬੱਧ ਕੀਤਾ ਹੈ। ਭਾਈ ਗੁਰਦਾਸ ਜੀ ਵਲੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਆਗਮਨ ਵਿੱਚ ਲਿਖੀਆਂ ਪੰਜ ਪਉੜੀਆਂ ਨੂੰ ਪੰਜ ਰਾਗਾਂ ਵਿੱਚ ੧੫ ਬੰਦਸ਼ਾਂ ਦਾ ਰੂਪ ਦਿੱਤਾ ਹੈ। ਰਾਗੁ ਰਾਮਕਲੀ ਵਿੱਚ ਬਲਵੰਡਿ ਤੇ ਸਤੇ ਦੀ ਵਾਰ ਵਿੱਚ ਗੁਰੂ ਸਾਹਿਬ ਦੀ ਉਸਤਤ ਵਿੱਚ ਉਚਾਰੀਆਂ ਤਿੰਨ ਪਉੜੀਆਂ ਦੀਆਂ ੬ ਬੰਦਸ਼ਾਂ ਨੂੰ

ਲਿੱਪੀ-ਬੱਧ ਕੀਤਾ ਹੈ। ਇਹ ਸਾਰੀ ਜਾਣਕਾਰੀ ਵਿਸਥਾਰ ਨਾਲ ਪੁਸਤਕ ਵਿੱਚ ਦਿੱਤੀ ਹੈ।

ਪੁਸਤਕ ਦਾ ਘੇਰਾ ਹੋਰ ਵਿਸ਼ਾਲ ਕਰਦਿਆਂ ਪ੍ਰੋ: ਸਾਹਿਬ ਨੇ ਕੀਰਤਨ ਪ੍ਰੇਮੀਆਂ ਦੀ ਸੌਖ ਲਈ ਗੁਰੂ ਸਾਹਿਬ ਦੀ ਬਾਣੀ ਦੇ ਸ਼ਬਦਾਂ ਦੇ ਪਦ-ਅਰਥ ਵੀ ਦਰਜ ਕਰ ਦਿੱਤੇ ਹਨ।

ਪ੍ਰੋ: ਸਾਹਿਬ ਦਾ ਇਹ ਉੱਦਮ ਬਹੁਤ ਹੀ ਸ਼ਲਾਘਾਯੋਗ ਤੇ ਪ੍ਰੇਰਣਾ ਦਾਇਕ ਹੈ। ਇਹ ਪੁਸਤਕ ਸੰਗੀਤ ਤੇ ਗੁਰਮਤਿ ਸੰਗੀਤ ਦਾ ਇਕ ਦੁਰਲੱਭ ਨਮੂਨਾ ਹੈ। ਮੈਨੂੰ ਪੂਰਨ ਆਸ ਹੈ ਕਿ ਸੰਗੀਤ ਪ੍ਰੇਮੀ ਤੇ ਗੁਰਮਤਿ ਸੰਗੀਤ ਜਗਿਆਸੂ ਇਸ ਪੁਸਤਕ ਤੋਂ ਬਹੁਤ ਹੀ ਲਾਭ ਉਠਾਣਗੇ।

ਮੇਰੀ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਉਹ ਪ੍ਰੋ: ਸਾਹਿਬ ਨੂੰ ਚੜ੍ਹਦੀ ਕਲਾ ਬਖਸ਼ੇ ਤਾਂ ਜੋ ਇਹ ਇਸੇ ਸਿਦਕ ਤੇ ਸ਼ਰਧਾ ਨਾਲ ਸੰਗੀਤ ਤੇ ਗੁਰਮਤਿ ਦੀ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ

ਤਰਲੋਚਨ ਸਿੰਘ

ਜਥੇਦਾਰ

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

ਸ੍ਰੀ ਆਨੰਦਪੁਰ ਸਾਹਿਬ

# ਗੁਰੂ ਅੰਗਦ ਦੇਵ ਸੰਗੀਤ ਦਰਪਣ : ਕਰਤਬੀ ਅਨੁਭਵ

ਅਕਾਲ ਪੁਰਖ ਦੀ ਅਪਾਰ ਬਖਸ਼ਿਸ਼ ਦੁਆਰਾ ਵਰਤਮਾਨ ਸਮੇਂ ਗੁਰੂ ਸਾਹਿਬਾਨ ਦੁਆਰਾ ਵਰੋਸਾਈ ਗੁਰਮਤਿ ਸੰਗੀਤ ਪਰੰਪਰਾ ਸਥਾਪਤੀ ਦੇ ਆਸ਼ੇ ਉਤੇ ਨਿਰੰਤਰ ਗਤੀਸ਼ੀਲ ਹੈ। ਵਰਤਮਾਨ ਸਮੇਂ ਜਿਥੇ ਇਸ ਦੇ ਸਿਧਾਂਤਕ ਸਰੂਪ ਸਬੰਧੀ ਖੋਜ ਕਾਰਜ ਪ੍ਰਕਾਸ਼ਿਤ ਰੂਪ ਵਿੱਚ ਸਾਹਮਣੇ ਆ ਰਿਹਾ ਹੈ ਉਥੇ ਵਿਵਹਾਰਿਕ ਰੂਪ ਵਿੱਚ ਕੁਝ ਉਚੇਰੇ ਯਤਨ ਸਾਹਮਣੇ ਆਏ ਹਨ। ਵਿਵਹਾਰਿਕ ਸਰੂਪ ਦੀ ਸੁਰੱਖਿਆ ਸੰਭਾਲ ਲਈ ਯਤਨਸ਼ੀਲ ਸਖਸ਼ੀਅਤਾਂ ਨੇ ਜੀਵੰਤ ਰੂਪ ਵਿੱਚ ਰਿਕਾਰਡਿੰਗਜ਼ ਦੁਆਰਾ ਵਡੇਰਾ ਯੋਗਦਾਨ ਪਾਇਆ ਹੈ। ਇਸ ਤਰ੍ਹਾਂ ਗੁਰਮਤਿ ਸੰਗੀਤ ਰਚਨਾਵਾਂ ਦੀ ਪ੍ਰਕਾਸ਼ਨਾ ਦੇ ਖੇਤਰ ਵਿੱਚ ਵੱਖ-ਵੱਖ ਗੁਰਮਤਿ ਸੰਗੀਤ ਅਚਾਰੀਆਂ ਦਾ ਯੋਗਦਾਨ ਵਿਲੱਖਣ ਤੇ ਉਤਮ ਰਿਹਾ ਹੈ।

ਖੁਸ਼ੀ ਦੀ ਗੱਲ ਹੈ ਕਿ ਵਿਸ਼ੇਸ਼ ਸਿਖ ਸ਼ਤਾਬਦੀਆਂ ਦੇ ਇਤਿਹਾਸਕ ਪਵਿੱਤਰ ਵਰ੍ਹੇ ਉਤੇ ਪ੍ਰੋ: ਕਰਤਾਰ ਸਿੰਘ ਜੀ ਆਪਣੀਆਂ ਪ੍ਰੋਢ ਤੇ ਪ੍ਰਮਾਣਿਕ ਗੁਰਮਤਿ ਸੰਗੀਤ ਰਚਨਾਵਾਂ ਦੇ ਸਰਲ ਲਿੱਪੀ-ਬਧ ਰਚਨਾਵਾਂ ਦੇ ਸੰਗ੍ਰਹਿ ਸਹਿਤ ਸਾਡੇ ਸਨਮੁਖ ਹਨ। ਪ੍ਰੋ: ਕਰਤਾਰ ਸਿੰਘ ਜੀ ਦੀ ਸ਼ਬਦ ਸੰਗੀਤ ਰਚਨਾ ਸ਼ੈਲੀ ਦੀ ਵਿਸ਼ਸ਼ਟਤਰ ਉਹਨਾਂ ਦੇ ਟਕਸਾਲੀ ਗਿਆਨ ਅਤੇ ਸੰਗੀਤ ਦੀ ਸ਼ਾਸ਼ਤਰਿਕ ਸਮਝ ਨਾਲ ਜ਼ਰਬ ਖਾ ਕੇ, "ਸਹਜੇ ਗਾਵਿਆ ਥਾਇ ਪਵੈ" ਦੇ ਕਰਤਬੀ ਅਨੁਭਵ ਦੇ ਰੂਪ ਵਿੱਚ ਪ੍ਰਗਟ ਹੋ ਰਹੀ ਹੈ।

ਗੁਰਮਤਿ ਸੰਗੀਤ ਦੇ ਸੰਸਥਾਗਤ ਰੂਪ ਦੀ ਸਥਾਪਤੀ ਵਿੱਚ ਗੁਰੂ ਅੰਗਦ ਦੇਵ ਜੀ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਉਹਨਾਂ ਦੀ 500 ਸਾਲਾ ਜਨਮ ਸ਼ਤਾਬਦੀ ਦੇ ਪਵਿੱਤਰ ਅਵਸਰ ਉੱਤੇ ਉਹਨਾਂ ਦੀਆਂ ਸੰਗੀਤ ਰਚਨਾਵਾਂ ਨੂੰ ਵਿਸ਼ਵ ਦੇ ਸਨਮੁਖ ਕਰਨਾ ਇੱਕ ਬਹੁਤ ਵੱਡੀ ਸੇਵਾ ਹੈ। ਪ੍ਰੋ: ਕਰਤਾਰ ਸਿੰਘ ਜੀ ਨੇ 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਪੁਸਤਕ ਦਾ ਲੇਖਨ ਕਰਕੇ ਗੁਰੂ ਅੰਗਦ ਦੇਵ ਜੀ ਦੀਆਂ ਅਪ੍ਰਚਲਿਤ ਰਚਨਾਵਾਂ ਨੂੰ ਸੰਗੀਤਕ ਸਜੀਵਤਾ ਪ੍ਰਦਾਨ ਕੀਤੀ ਹੈ।

ਇਸ ਪੁਸਤਕ ਵਿੱਚ ਤਿਆਰ ਕੀਤੀਆਂ ਗਈਆਂ ਸਮੂਹ ਰਚਨਾਵਾਂ ਜਿਥੇ ਰਾਗਾਤਮਿਕ ਤੌਰ ਤੇ ਵਿਸ਼ੇਸ਼ ਹਨ ਉਥੇ ਤਾਲਾਂ ਦੀ ਵਿਭਿੰਨਤਾ ਦੁਆਰਾ ਇਹਨਾਂ ਰਚਨਾਵਾਂ ਨੂੰ ਵਿਚਿਤਰਤਾ ਅਤੇ ਵਨ-ਸੁਵੰਨਤਾ ਪ੍ਰਦਾਨ ਕੀਤੀ ਗਈ ਹੈ। ਵਰਤਮਾਨ ਸਮੇਂ ਰਾਗਾਤਮਿਕਤਾ

ਦੀ ਤੁਲਨਾ ਵਿੱਚ ਤਾਲਾਤਮਿਕ ਵਿਵਿਧਤਾ ਬਹੁਤ ਘਟਦੀ ਜਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੀਤ ਵਿਧਾਨ ਅਨੁਸਾਰ ਸੰਗੀਤ ਰਚਨਾਵਾਂ ਦਾ ਤਾਲਾਤਮਿਕ ਨਿਰਧਾਰਣ ਅਖੋਂ ਪਰੋਖੇ ਹੁੰਦਾ ਜਾ ਰਿਹਾ ਹੈ। ਇਸ ਦਿਸ਼ਾ ਵਿੱਚ ਪ੍ਰੋ: ਕਰਤਾਰ ਸਿੰਘ ਜੀ ਦਾ ਇਹ ਯਤਨ ਵਿਸ਼ੇਸ਼ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਧਾਈ ਦੀ ਪਾਤਰ ਹੈ ਕਿ ਉਹਨਾਂ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉਤੇ ਗੁਰਮਤਿ ਸੰਗੀਤ ਅਕੈਡਮੀ ਦੀ ਸਥਾਪਨਾ ਕਰਕੇ ਪ੍ਰੋ: ਕਰਤਾਰ ਸਿੰਘ ਜੀ ਵਰਗੇ ਗੁਰਮਤਿ ਤੇ ਸੰਗੀਤ ਦੇ ਅਨੁਭਵੀ ਅਧਿਆਪਕ ਨੂੰ ਬਤੌਰ ਡਾਇਰੈਕਟਰ ਸੁਸ਼ੋਭਿਤ ਕੀਤਾ ਹੈ। ਕੀਰਤਨਕਾਰਾਂ ਦੀ ਆਉਣ ਵਾਲੀ ਪੀੜ੍ਹੀ ਦੇ ਖਾਸ ਵਾਤਾਵਰਨ ਵਿੱਚ ਸਿਖਿਆ ਦੇਣ ਦੇ ਅਨੁਭਵ ਵਿੱਚੋਂ ਗੁਜ਼ਰ ਰਹੇ ਪ੍ਰੋ: ਕਰਤਾਰ ਸਿੰਘ ਜੀ ਦੀਆਂ ਇਹ ਸੰਗੀਤ ਰਚਨਾਵਾਂ ਸਜੀਵ ਤੇ ਜੀਵੰਤ ਪ੍ਰਵਾਨਗੀ ਦੀਆਂ ਧਾਰਣੀ ਹਨ। ਕੀਰਤਨਕਾਰ ਇਹਨਾਂ ਰਚਨਾਵਾਂ ਦਾ ਆਪਣੇ ਕੀਰਤਨ ਵਿੱਚ ਪ੍ਰਯੋਗ ਕਰਕੇ ਗੁਰੂ ਅੰਗਦ ਦੇਵ ਜੀ ਦੀ ਇਸ ਜਨਮ ਸ਼ਤਾਬਦੀ ਦੇ ਅਵਸਰ ਉਤੇ ਆਪਣੇ ਕੀਰਤਨ ਨੂੰ ਹੋਰ ਵਧੇਰੇ ਸਾਰਥਕ ਬਣਾ ਸਕਦੇ ਹਨ।

ਗੁਰੂ ਅੰਗਦ ਦੇਵ ਜੀ ਦੀ ਬਾਣੀ ਸਬੰਧੀ ਸਵਰਗੀ ਗੁਰਮਤਿ ਸੰਗੀਤਾਚਾਰੀਆ ਪ੍ਰੋ: ਤਾਰਾ ਸਿੰਘ ਜੀ ਤੋਂ ਬਾਅਦ ਇਹ ਦੂਸਰੀ ਰਚਨਾ ਹੈ, ਇਸ ਲਈ ਇਸ ਦੀ ਇਤਿਹਾਸਕ ਵਿਸ਼ੇਸ਼ਤਾ ਵੀ ਹੈ। ਇਸ ਇਤਿਹਾਸਕ ਵਿਸ਼ੇਸ਼ਤਾ ਲਈ ਵੀ ਪੁਸਤਕ ਦਾ ਲੇਖਕ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ਼ਲਾਘਾ ਦੀ ਪਾਤਰ ਹੈ।

ਡਾ. ਗੁਰਨਾਮ ਸਿੰਘ
ਪ੍ਰੋ.ਅਤੇ ਮੁਖੀ
ਗੁਰਮਤਿ ਸੰਗੀਤ ਚੇਅਰ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭੂਮਿਕਾ

ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਪੰਜ ਸੌ ਸਾਲਾ ਪ੍ਰਕਾਸ਼ ਦਿਵਸ (੫ ਵੈਸਾਖ ੫੩੬ ਨਾਨਕਸ਼ਾਹੀ/੧੮ ਅਪ੍ਰੈਲ ੨੦੦੪) ਸਾਰਾ ਸਿੱਖ ਜਗਤ ਬਾਬਾਣੀਆਂ ਕਹਾਣੀਆਂ, ਬਾਣੀ ਦੇ ਗਾਇਣ, ਸੇਵਾ, ਸਿਮਰਨ, ਸ਼ਰਧਾ ਤੇ ਅਕੀਦਤ ਨਾਲ ਮਨਾ ਰਿਹਾ ਹੈ। ਰਬਾਬ ਦੀਆਂ ਮਧੁਰ ਧੁਨਾਂ ਛਿੜੀਆਂ, ਬਾਣੀ ਆਈ ਤੇ ਇਸ ਦੇ ਗਾਇਣ ਦੁਆਰਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨਾਨਕਿ ਰਾਜੁ ਚਲਾਇਆ[੧]' ਤੇ 'ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ[੨]'। ਇਸ 'ਲੰਗਰੁ ਚਲੈ ਗੁਰ ਸਬਦਿ[੩]' ਤੇ ਨਿਰਮਲ ਪੰਥੁ ਦੀ ਸਾਂਭ ਸੰਭਾਲ ਨੂੰ ਅੱਗੇ ਤੋਰਨ ਲਈ ਜਦੋਂ 'ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ਹ ਮੁਰਟੀਐ[੪]' ਤਾਂ ਬਾਬਾ ਲਹਿਣਾ ਜੀ, ਜੋ 'ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ[੫]' ਤੇ 'ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ[੬]' ਦੀ ਉੱਚ ਅਵਸਥਾ ਵਿੱਚ ਜੁੜੇ ਹੋਏ ਸਨ, ਪਰਵਾਨ ਹੋਏ। ਗੁਰੂ ਨਾਨਕ ਦੇਵ ਜੀ ਨੇ 'ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ[੭]'। ਬਾਬਾ ਫੇਰੂ ਜੀ ਦਾ ਸਪੁੱਤਰ ਬਾਬਾ ਲਹਿਣਾ ਜੀ 'ਗੁਰੁ ਜਗਤ, ਫਿਰਣਸੀਹ, ਅੰਗਰਉ ਰਾਜੁ ਜੋਗੁ ਲਹਣਾ ਕਰੈ[੮]' ਗੁਰੂ ਅੰਗਦ ਬਣ ਕੇ ਰਾਜ ਜੋਗ ਮਾਣਦੇ ਹਨ।

"ਸਤਿਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅੰਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਸਾ ਦੀ ਵਾਰ ਗਾਉਣ ਦੀ ਰੀਤਿ ਚਲਾਈ[੯]"। ਗੁਰੂ ਘਰ ਵਿੱਚ ਕੀਰਤਨ ਸੇਵਾ ਭਾਈ ਮਰਦਾਨਾ ਜੀ ਤੋਂ ਬਾਅਦ ਉਹਨਾਂ ਦੇ ਲੜਕੇ ਭਾਈ ਸ਼ਹਿਜਾਦਾ ਫਿਰ ਭਾਈ ਰਜ਼ਾਦਾ ਨਿਭਾਉਂਦੇ ਰਹੇ। ਗੁਰੂ ਅੰਗਦ ਦੇਵ ਜੀ ਸਮੇਂ ਪਹਿਲਾਂ ਕਰਤਾਰਪੁਰ ਤੇ

---

੧ ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥(ਰਾ. ਵਾ. ਪੰ. ੯੬੬)

੨ ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ॥
(ਵਾ.੧, ਪ.੪੫, ਭਾਈ ਗੁਰਦਾਸ ਜੀ)

੩ ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥ (ਰਾ. ਵਾ. ਪੰ.੯੬੭)

੪ ਰਾ. ਵਾ. ਪੰ.੯੬੭

੫ ਰਾ. ਵਾ. ਪੰ.੯੬੬

੬ ਵਾ. ਆ. ਮ: ੧ ਪੰ.੪੭੪

੭ ਵਾ. ੧, ਪ. ੪੫, ਭਾਈ ਗੁਰਦਾਸ ਜੀ

੮ ਸ. ਮ: ੨, ਪੰ. ੧੩੯੧

੯ ਮਹਾਨ ਕੋਸ਼ ਪੰ. ੯੧

ਫਿਰ ਜਦੋਂ 'ਬੈਠਿ ਖਡੂਰੇ ਜੋਤਿ ਜਗਾਈ'[੧੦] ਤਾਂ ਭਾਈ ਮਰਦਾਨਾ ਜੀ ਦੇ ਪੋਤਰੇ ਤੇ ਭਾਈ ਰਜ਼ਾਦਾ ਦੇ ਲੜਕੇ ਭਾਈ ਸਾਦੂ ਤੇ ਭਾਈ ਬਾਦੂ ਕੀਰਤਨ ਸੇਵਾ ਨਿਭਾਉਂਦੇ ਰਹੇ।

ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਹੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਕੀਰਤਨ ਰੀਤ ਨੂੰ ਆਪ ਪ੍ਰਚਾਰਿਆ ਤੇ ਅੱਗੇ ਤੋਰਿਆ। ਸੋ ਐਸੀ ਭਾਵਨਾ ਜਾਗੀ ਕਿ ਗੁਰੂ ਸਾਹਿਬ ਦੀ ਰਚਿਤ ਬਾਣੀ ਤੇ ਗੁਰੂ ਜੀ ਦੀ ਉਸਤਤ ਵਿੱਚ ਰਚਿਤ ਰਚਨਾ ਨੂੰ ਸਵਰ-ਲਿੱਪੀ-ਬੱਧ ਕਰਕੇ ਗੁਰੂ ਪ੍ਰਤੀ ਸਤਿਕਾਰ ਅਤੇ ਸ਼ਰਧਾ ਭੇਟ ਕਰ ਸਕਾਂ। ਗੁਰੂ ਅੰਗਦ ਦੇਵ ਜੀ ਨੇ ਸ੍ਰੀ ਰਾਗੁ-੨ ਸਲੋਕ, ਮਾਝ-੧੨, ਆਸਾ-੧੫, ਸੋਰਠਿ-੧, ਸੂਹੀ-੧੧, ਰਾਮਕਲੀ-੭, ਮਾਰੂ-੧, ਸਾਰਗ-੯ ਤੇ ਮਲਾਰ-੫, ੬੩ ਸਲੋਕਾਂ ਦੀ ਰਚਨਾ ਕੀਤੀ ਹੈ। ਇਹਨਾਂ ਦੀਆਂ ਨਿਰਧਾਰਿਤ ਰਾਗਾਂ ਵਿੱਚ ੯੮ ਬੰਦਸ਼ਾਂ ਨੂੰ ਲਿੱਪੀ-ਬੱਧ ਕੀਤਾ ਗਿਆ ਹੈ। ਰਾਗੁ ਰਾਮਕਲੀ ਵਿੱਚ 'ਰਾਇ ਬਲਵੰਡਿ ਤਥਾ ਸਤੈ ਡੂਮ ਆਖੀ' ਦੀ ਵਾਰ ਵਿੱਚ ਦੋ ਪਉੜੀਆਂ ਬਲਵੰਡਿ ਅਤੇ ਇੱਕ ਪਉੜੀ ਸਤੇ ਨੇ ਗੁਰੂ ਅੰਗਦ ਦੇਵ ਜੀ ਦੀ ਉਸਤਤ ਵਿੱਚ ਰਚੀਆਂ ਹਨ, ਇਹਨਾਂ ਦੀਆਂ ਰਾਮਕਲੀ ਰਾਗੁ ਵਿੱਚ ਛੇ ਬੰਦਸ਼ਾਂ ਨੂੰ ਸਵਰ ਰਚਨਾ ਦਿੱਤੀ ਹੈ। ਕਲਸਹਾਰ ਭੱਟ ਦੇ ਗੁਰੂ ਜੀ ਦੀ ਉਸਤਤ ਵਿੱਚ ਦਸ ਰਚਿਤ ਸਵੱਈਆਂ ਨੂੰ ਸਵੇਰ ਦੇ ਰਾਗਾਂ ਭੈਰਉ, ਪ੍ਰਭਾਤੀ, ਆਸਾ, ਬਿਲਾਵਲੁ, ਬਸੰਤੁ, ਆਸਾਵਰੀ, ਰਾਮਕਲੀ, ਟੋਡੀ, ਗੂਜਰੀ, ਦੇਵਗੰਧਾਰੀ ਵਿੱਚ '੨੬' ਬੰਦਸ਼ਾਂ ਨੂੰ ਲਿੱਪੀ-ਬੱਧ ਕੀਤਾ ਹੈ। 'ਗੁਰੂ ਅੰਗਦ ਜੀ ਆਗਮਨ' ਭਾਈ ਗੁਰਦਾਸ ਜੀ ਦੀਆਂ ਰਚਿਤ ਚਾਰ ਪਉੜੀਆਂ ੨੪ਵੀਂ ਵਾਰ ਵਿੱਚ ਅਤੇ ਇੱਕ ਪਉੜੀ ਪਹਿਲੀ ਵਾਰ ਵਿੱਚ ਇਹਨਾਂ ਪੰਜਾਂ ਪਉੜੀਆਂ ਨੂੰ ਰਾਗੁ ਤਿਲੰਗ, ਧਨਾਸਰੀ, ਤੁਖਾਰੀ, ਕੇਦਾਰਾ ਅਤੇ ਜੈਜਾਵੰਤੀ ਰਾਗਾਂ ਵਿੱਚ ੧੫ ਬੰਦਸ਼ਾਂ ਦਾ ਸਰੂਪ ਦਿੱਤਾ ਹੈ। ਕੀਰਤਨ ਪ੍ਰੱਥਾ ਨੂੰ ਪ੍ਰਚਾਰਨ ਵਾਲੇ ਮਹਾਨ ਗੁਰੂ ਦੀ ਮਹਾਨ ਦੇਣ ਦਾ ਸ਼ੁਕਰਾਨਾ ਇਹ ੨੨ ਰਾਗਾਂ ਵਿੱਚ '੧੩੫' ਬੰਦਸ਼ਾਂ ਦਾ ਸਗ੍ਰਹਿ ਗੁਰੂ ਪੰਥ ਦੀ ਭੇਂਟ ਅਰਪਿਤ ਹੈ।

ਗੁਰੂ ਕਿਰਪਾ ਦੁਆਰਾ ਪਿਛਲੇ ਪੰਜ ਦਹਾਕਿਆਂ ਤੋਂ ਮੇਰੇ ਜੀਵਨ ਦੀ ਸੰਗੀਤ ਯਾਤਰਾ ਦਾ ਗੁਰਮਤਿ ਸੰਗੀਤ ਦੇ ਪ੍ਰਚਾਰ ਤੇ ਪ੍ਰਸਾਰ ਦਾ ਉਦੇਸ਼ ਬਣ ਚੁਕਿਆ ਹੈ। ਸੰਗੀਤ/ ਕੀਰਤਨ ਵਿਦਿਆਰਥੀਆਂ ਦੇ ਸੰਪਰਕ ਦੁਆਰਾ, ਗੁਰਮਤਿ ਸੰਗੀਤ ਸੰਮੇਲਨਾਂ ਤੇ ਨਿਰਧਾਰਿਤ

---

੧੦ ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ। ਵਾ.੧, ਪ. ੪੬, ਭਾਈ ਗੁਰਦਾਸ ਜੀ

ਰਾਗਾਂ ਤੇ ਅਧਾਰਿਤ ਕੀਰਤਨ ਦਰਬਾਰਾਂ ਵਿੱਚ ਭਾਗ ਲੈ ਕੇ ਸਿੱਖ ਸੰਗਤਾਂ ਨਾਲ ਕੀਰਤਨ ਸਾਂਝ ਦੁਆਰਾ ਇਸ ਉਦੇਸ਼ ਦੀ ਕੁਛ ਪੂਰਤੀ ਹੋ ਰਹੀ ਹੈ। ਥਿਊਰੀ ਦੇ ਪੱਖ ਤੋਂ 'ਗੁਰਬਾਣੀ ਸੰਗੀਤ ਦਰਪਣ', (ਜਿਸ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋ. ਗੁ. ਪ੍ਰਬੰਧਕ ਕਮੇਟੀ 'ਚਾਰ' ਵਾਰ ਪ੍ਰਕਾਸ਼ਿਤ ਕਰ ਚੁਕੀ ਹੈ), 'ਗੁਰਮਤਿ ਸੰਗੀਤ ਦਰਪਣ' ਭਾਗ ਪਹਿਲਾ (ਦਸੰਬਰ ੨੦੦੩) ਤੇ ਇਹ ਹੱਥਲੀ ਪੁਸਤਕ 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਨਿਮਾਣੀ ਜਿਹੀ ਭੇਟ ਹਨ।

ਮੇਰੇ ਇਹ ਕੁਝ ਕੁ ਯਤਨ ਸਫ਼ਲ ਬਣ ਜਾਣਗੇ ਜੇ ਅੱਜ ਦੇ ਪ੍ਰਚਲਿਤ ਕੀਰਤਨ ਵਿੱਚੋਂ ਫ਼ਿਲਮੀ ਦੁਨੀਆਂ, ਗ਼ਜ਼ਲੀ ਦੁਨੀਆਂ ਤੇ ਲੋਕ ਗਾਇਕਾਂ ਦੀਆਂ ਗਾਈਆਂ ਧੁਨੀਆਂ ਤੇ ਅਧਾਰਿਤ ਕੀਰਤਨ ਤਿਆਗ ਕੇ ਗੁਰਮਤਿ ਸੰਗੀਤ ਦੇ ਰਾਗੁ ਆਧਾਰਿਤ ਕੀਰਤਨ ਦੇ ਪਰੰਪਰਾਗਤ ਸਰੂਪ ਨੂੰ ਅਪਣਾਇਆ ਜਾ ਸਕੇ।

ਧਰਮ ਪ੍ਰਚਾਰ ਕਮੇਟੀ ਸ਼੍ਰੋ. ਗੁ. ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਮੈਂ ਸ਼ੁਕਰ ਗੁਜ਼ਾਰ ਹਾਂ ਜਿਨ੍ਹਾਂ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ 'ਗੁਰਬਾਣੀ ਸੰਗੀਤ ਦਰਪਣ', 'ਗੁਰਮਤਿ ਸੰਗੀਤ ਦਰਪਣ' ਭਾਗ ਪਹਿਲਾ ਪ੍ਰਕਾਸ਼ਿਤ ਕਰਕੇ ਸੰਗਤਾਂ ਤੱਕ ਪਹੁੰਚਾਇਆ ਹੈ ਅਤੇ ਹੁਣ 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਦੇ ਪ੍ਰਕਾਸ਼ਿਤ ਦਾ ਕਾਰਜ ਕਰ ਰਹੇ ਹਨ।


ਕਰਤਾਰ ਸਿੰਘ (ਪ੍ਰੋ.)

ਡਾਇਰੈਕਟਰ ਗੁਰਮਤਿ ਸੰਗੀਤ ਅਕੈਡਮੀ,
ਸ੍ਰੀ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ।
ਫ਼ੋਨ 01887-232623

ਸੰਗੀਤ ਭਾਰਤੀ,
99-ਬੀ, ਸ਼ਾਸਤਰੀ ਨਗਰ,
ਲੁਧਿਆਣਾ-141002
ਫ਼ੋਨ 0161-2458140

# 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਪੁਸਤਕ ਬਾਰੇ

1. ਗੁਰੂ ਅੰਗਦ ਦੇਵ ਜੀ ਨੇ ਸ੍ਰੀ ਰਾਗੁ, ਮਾਝ, ਆਸਾ, ਸੋਰਠਿ, ਸੂਹੀ, ਰਾਮਕਲੀ, ਮਾਰੂ, ਸਾਰੰਗ ਅਤੇ ਮਲਾਰ ਇਹਨਾਂ ਨੌ ਰਾਗਾਂ ਵਿੱਚ ੬੩ ਸਲੋਕਾਂ ਦੀ ਰਚਨਾ ਕੀਤੀ ਹੈ। ਇਹਨਾਂ ਨੂੰ ਨਿਰਧਾਰਤ ਰਾਗਾਂ ਵਿੱਚ ੮੮ ਬੰਦਸ਼ਾਂ ਵਿੱਚ ਸਵਰ ਲਿੱਪੀ-ਬੱਧ ਕੀਤਾ ਗਿਆ ਹੈ।
2. ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿੱਚ ਰਾਗੁ ਰਾਮਕਲੀ 'ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਦੀ ਰਚਿਤ ਵਾਰ ਵਿੱਚ ਤਿੰਨ ਪਉੜੀਆਂ (ਦੋ ਬਲਵੰਡਿ ਅਤੇ ਇੱਕ ਸਤੈ ਦੀ) ਇਹਨਾਂ ਦੀਆਂ ੬ ਬੰਦਸ਼ਾਂ ਰਾਮਕਲੀ ਰਾਗੁ ਵਿੱਚ ਵੱਖ-ਵੱਖ ਤਾਲਾਂ ਵਿੱਚ ਲਿੱਪੀ-ਬੱਧ ਕੀਤੀਆ ਹਨ।
3. ਕਲ ਸਹਾਰ ਭੱਟ ਦੇ ਗੁਰੂ ਜੀ ਦੀ ਉਸਤਤ ਵਿੱਚ ਦਸ ਸਵੱਈਏ ਰਚਿਤ ਹਨ। ਉਹਨਾਂ ਸਵੱਈਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਵੇਰ ਦੇ ੧੦ ਵੱਖ-ਵੱਖ ਰਾਗਾਂ, ਭੈਰਉ, ਪ੍ਰਭਾਤੀ, ਆਸਾ, ਬਿਲਾਵਲੁ, ਬਸੰਤੁ, ਆਸਾਵਰੀ, ਰਾਮਕਲੀ, ਟੋਡੀ, ਗੂਜਰੀ, ਤੇ ਦੇਵਗੰਧਾਰੀ ਵਿੱਚ ੨੬ ਬੰਦਸ਼ਾਂ ਨੂੰ ਲਿੱਪੀ-ਬੱਧ ਕੀਤਾ ਗਿਆ ਹੈ।
4. ਭਾਈ ਗੁਰਦਾਸ ਜੀ ਦੀਆਂ 'ਗੁਰੂ ਅੰਗਦ ਜੀ ਆਗਮਨ' ਰਚਿਤ ਪੰਜ ਪਉੜੀਆਂ, (ਵਾਰ ੨੪ ਵਿੱਚ ੪ ਪਉੜੀਆਂ ਤੇ ਵਾਰ ਪਹਿਲੀ ਵਿੱਚ ਇੱਕ ਪਉੜੀ) ਇਹਨਾਂ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੫ ਰਾਗਾਂ, ਤਿਲੰਗ, ਧਨਾਸਰੀ, ਤੁਖਾਰੀ, ਕੇਦਾਰਾ ਤੇ ਜੈਜਾਵੰਤੀ ਵਿੱਚ ੧੫ ਬੰਦਸ਼ਾਂ ਦਿੱਤੀਆਂ ਹਨ।
5. ਇਹ ਪੁਸਤਕ ੨੨ ਰਾਗਾਂ ਵਿੱਚ ੧੩੫ ਬੰਦਸ਼ਾਂ ਦਾ ਸੰਗ੍ਰਹਿ ਹੈ।
6. ਇਹਨਾਂ ਸਾਰੇ ਰਾਗਾਂ ਦਾ ਪਰੀਚੈ ਦਿੱਤਾ ਗਿਆ ਹੈ ਅਤੇ ਹਰ ਸ਼ਾਸਤਰੀ ਸੰਗੀਤ ਅਧਾਰਿਤ ਬੰਦਸ਼ ਤੋਂ ਬਾਅਦ ਉਸ ਦੇ ਤਾਲ-ਬੱਧ ਅਲਾਪ, ਤਾਨਾਂ ਤੇ ਤਿਹਾਈਆਂ ਦਿੱਤੀਆਂ ਗਈਆਂ ਹਨ।
7. ਇਹਨਾਂ ਬੰਦਸ਼ਾਂ ਵਿੱਚ ਪ੍ਰਯੋਗ ਸਾਰੇ ਤਾਲਾਂ ਦਾ ਪਰੀਚੈ ਦਿੱਤਾ ਗਿਆ ਹੈ।
8. ਹਰ ਸ਼ਬਦ ਦਾ ਪੰਨਾ ਅਤੇ ਪਦ-ਅਰਥ ਵੀ ਦਿੱਤੇ ਗਏ ਹਨ।

## ਸਵਰ-ਉਚਾਰਣ, ਸਵਰ-ਲਿਪੀ ਤੇ ਤਾਨਾਂ ਦੇ ਪ੍ਰਯੋਗ ਬਾਰੇ

1. ਸ, ਗ, ਮ, ਪ, ਧ ਇਹਨਾਂ ਸਵਰਾਂ ਨੂੰ ਕੰਨਾ ਲਗਾ ਕੇ ਗਾਇਣ ਸਮੇਂ ਸਾ, ਗਾ, ਮਾ, ਪਾ, ਧਾ ਉਚਾਰਣ ਕਰਨਾ ਹੈ।
2. ਰ ਸਵਰ ਨੂੰ ਲਾਂ ਲਗਾ ਕੇ 'ਰੇ' ਤੇ ਨ ਸਵਰ ਨੂੰ ਬਿਹਾਰੀ ਲਗਾ ਕੇ 'ਨੀ' ਦਾ ਉਚਾਰਣ ਕਰਨਾ ਹੈ।
3. ਮੱਧ ਸਪਤਕ ਦੇ ਸਵਰਾਂ ਨੂੰ ਲਿਖਣ ਲਈ ਕੋਈ ਨਿਸ਼ਾਨ ਨਹੀਂ ਜਿਵੇਂ ਸ ਰ ਗ ਮ ਪ ਧ ਨ
4. ਮੰਦਰ ਸਪਤਕ ਦੇ ਸਵਰਾਂ ਦੇ ਥੱਲੇ ਬਿੰਦੀ ਦਾ ਨਿਸ਼ਾਨ ਹੈ ਜਿਵੇਂ ਨ਼ ਧ਼ ਪ਼ ਮ਼ ਗ਼ ਰ਼ ਸ਼
5. ਤਾਰ ਸਪਤਕ ਦੇ ਸਵਰਾਂ ਉੱਪਰ ਬਿੰਦੀ ਦਾ ਨਿਸ਼ਾਨ ਹੈ ਜਿਵੇਂ ਸਂ ਰਂ ਗਂ ਮਂ ਪਂ ਧਂ ਨਂ
6. ਕੋਮਲ ਸਵਰ ਲਿਖਣ ਲਈ ਸਵਰ ਦੇ ਥੱਲੇ ਔਂਕੜ ਦੀ ਤਰ੍ਹਾਂ ਲਕੀਰ ਦੇਣੀ ਹੈ, ਜਿਵੇਂ ਰੁ ਗੁ ਧੁ ਨੁ
7. ਤੀਵਰ ਸਵਰ ਸਪਤਕ ਵਿੱਚ ਕੇਵਲ ਮਧਿਅਮ ਹੈ, ਉੱਪਰ ਖੜੀ ਲਕੀਰ ਦਾ ਨਿਸ਼ਾਨ ਦੇਣਾ ਹੈ ਜਿਵੇਂ ਮੇ
8. ਸਵਰ ਦੀ ਮਾਤਰ ਵਧਾਉਣ ਲਈ ਹਰ ਮਾਤਰ ਲਈ - ਨੂੰ ਲਗਾਉਣਾ ਹੈ ਜਿਵੇਂ ਰ -, ਮ - -
9. ਸ਼ਬਦ ਦੀ ਮਾਤਰ ਵਧਾਉਣ ਲਈ ਹਰ ਮਾਤਰ ਲਈ S ਨੂੰ ਲਗਾਉਣਾ ਹੈ ਜਿਵੇਂ ਜਾ S, ਗੁ S S
10 ਇੱਕ ਤੋਂ ਜ਼ਿਆਦਾ ਸਵਰਾਂ ਨੂੰ ਇੱਕ ਮਾਤਰ ਵਿੱਚ ਲਿਖਣ ਲਈ ਥੱਲੇ ਅਰਧ-ਚੰਨ ਦਾ ਨਿਸ਼ਾਨ ਦੇਣਾ ਹੈ, ਜਿਵੇਂ ਸਰ ਸਰਗ ਸਰਗਮ
11. ਮੀਂਡ ਦੇ ਪ੍ਰਯੋਗ ਲਈ ਸਵਰਾਂ ਦੇ ਉੱਪਰ ⌒ ਇਹ ਨਿਸ਼ਾਨ ਹੈ ਜਿਵੇਂ ਮ ਰੇ
12. ਤਾਲ ਦੇ ਸੱਮ ਦਾ ਨਿਸ਼ਾਨ ਕਾਟਾ x ਤੇ ਖਾਲੀ ਦਾ ਨਿਸ਼ਾਨ ਜ਼ੀਰੋ 0 ਹੈ। ਤਾਲੀ ਦੇ ਨਿਸ਼ਾਨ ਲਈ ਸੱਮ ਨੂੰ ਪਹਿਲੀ ਤਾਲੀ ਮੰਨ ਕੇ ਕ੍ਰਮ ਵਾਰ ਤਾਲੀ ਨੰਬਰ ਦੇਣਾ ਹੈ। ਜਿਵੇਂ ਤੀਨ ਤਾਲ ਵਿੱਚ ਪਹਿਲੀ ਮਾਤਰ ਤੇ × ਪੰਜਵੀਂ ਤੇ 2, ਨੌਵੀਂ ਤੇ 0 ਤੇ ਤੇਰਵੀਂ ਤੇ 3 ਦਿੱਤਾ ਜਾਂਦਾ ਹੈ।
13. ਤਾਨਾਂ ਦਾ ਅਭਿਆਸ ਸਵਰਾਂ ਸਰਗਮ ਦੁਆਰਾ ਕਰਨਾ ਹੈ ਪਰ ਕੀਰਤਨ ਸਮੇਂ ਅਕਾਰ ਦੁਆਰਾ ਆSSS ਤੇ ਬੋਲ ਦੁਆਰਾ ਜਾSਗੁS ਗਾਇਣ ਕਰਨਾ ਹੈ।

### ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵਾਰਾਂ ਵਿਚ ਰਚਿਤ ਸਲੋਕਾਂ ਦਾ ਵੇਰਵਾ:-

ਸਿਰੀਰਾਗ ਕੀ ਵਾਰ ਮਹਲਾ ੪- ੨ ਸਲੋਕ

ਆਸਾ ਮਹਲਾ ੧॥ ਵਾਰ ਸਲੋਕਾ ਨਾਲਿ-੧੫

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩-੧੧

ਮਾਰੂ ਵਾਰ ਮਹਲਾ ੩ - ੧

ਵਾਰ ਮਲਾਰ ਕੀ ਮਹਲਾ ੧ - ੫

ਵਾਰ ਮਾਝ ਕੀ ਤਥਾ ਸਲੋਕ ਮਹਲਾ ੧-੧੨

ਰਾਗੁ ਸੋਰਠਿ ਵਾਰ ਮਹਲੇ ੪ ਕੀ-੧

ਰਾਮਕਲੀ ਕੀ ਵਾਰ ਮਹਲਾ ੩ - ੭

ਸਾਰੰਗ ਕੀ ਵਾਰ ਮਹਲਾ ੪-੯

ਕੁਲ ੬੩ ਸਲੋਕ

# ਤਤਕਰਾ

# ਰਾਗੁ ਸਿਰੀਰਾਗੁ

**ਪਰੀਚੈ:-**

ਰਾਗੁ- ਸਿਰੀਰਾਗੁ ਥਾਟ-ਪੂਰਵੀ     ਸਵਰ-ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ
ਹੋਰ ਸਭ ਸ਼ੁੱਧ     ਵਰਜਿਤ ਸਵਰ- ਆਰੋਹ ਵਿੱਚ ਗੰਧਾਰ ਤੇ ਧੈਵਤ
ਜਾਤੀ-ਔੜਵ-ਸੰਪੂਰਨ/ਵਾਦੀ-ਰਿਸ਼ਭ/ਸੰਵਾਦੀ-ਪੰਚਮ     ਸਮਾਂ-ਸ਼ਾਮ ਦਾ ਸੰਧੀ ਪ੍ਰਕਾਸ਼।
ਆਰੋਹ - ਸ ਰੁ, ਮੰ ਪ, ਨ ਸੰ     ਅਵਰੋਹ - ਸੰ ਨ ਧੁ ਪ, ਮੰ ਗ ਰੁ, ਸ
ਮੁੱਖ ਅੰਗ (ਪਕੜ) - ਸ, ਰੁ ਰੁ, ਪ, ਮੰ ਗ ਰੁ, ਰੁ ਗ ਰੁ, ਸ।
ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਸਿਰੀਰਾਗੁ ਦਾ ਪਹਿਲਾ ਅਸਥਾਨ ਹੈ।

### (ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ)
### ਪਉੜੀ ਨੰ. ੩ ਦੂਜਾ ਸਲੋਕ     (੮੩)

**ਮ: ੨॥ ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥੨॥**

ਪਦ ਅਰਥ:- ਸਿਉ -ਨਾਲ। ਨੇਹੁ-ਪਿਆਰ। ਆਗੈ-ਸਾਹਮਣੇ, ਦਰ ਤੇ। ਮਰਿ ਚਲੀਐ - ਆਪਾ ਭਾਵ ਮਿਟਾ ਦੇਈਏ। ਤਾ ਕੈ ਪਾਛੈ - ਉਸ (ਪਿਆਰੇ) ਵੱਲੋਂ ਮੂੰਹ ਮੋੜ ਕੇ।

### ਸਿਰੀਰਾਗੁ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ
### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਸ | ਰੁ | ਰੁਗ | ਰੁ | ਸ | ਪ | ਪ | ਰੁ | ਰੁਗ | ਰੁਸ |
| ਜਿ | ਸੁ | ਪਿS | ਆ | ਰੇ | ਸਿ | ਉ | S | ਨੇS | ਹੁS |
| ਮੰਪ | ਨ | ਨਸੰ | ਨਧੁ | ਪ | ਮੰਗ | ਰੁ | ਰੁਗ | ਰੁ | ਸ |
| ਤਿS | ਸੁ | ਆS | ਗੈS | S | ਮS | ਰਿ | ਚS | ਲੀ | ਐ |
| x | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਪਪ | ਮੰਪ | ਧੁ | ਪ | ਪ | ਨ | ਸੰ | ਰੁਂ | - | ਸੰ |
| ਧ੍ਰਿ | ਗੁS | ਜੀ | ਵ | ਣੁ | ਸੰ | S | ਸਾ | S | ਰਿ |
| ਨ | ਸੰ | ਨ | ਧੁ | ਪ | ਮੰ | ਗ | ਰੁ | - | ਸ |
| ਤਾ | ਕੈ | ਪਾ | S | ਛੈ | ਜੀ | ਵ | ਣਾ | S | S |
| x | | 2 | | | 0 | | 3 | | |

ਸਿਰੀਰਾਗੁ

ਅਲਾਪ:-

| | | | | | | | | |
|---|---|---|---|---|---|---|---|---|
| ਤੀਜੀ ਮਾਤਰ ਤੋਂ 1) | ਸ | ਰੁਗ | ਰੁ | ਸ | ਰੁਮੰ | ਪ | ਮੰਗ | ਰੁਸ |
| 2) | ਸਰੁ | ਮੰ | ਪ | ਮੰਪ | ਨ | ਧੁਪ | ਮੰਗ | ਰੁਸ |
| 3) | ਸਰੁ | ਮੰਪ | ਧੁ | ਪ | ਮੰਪ | ਨ | ਸੰ | ਰੁੰ |
| ਰੁੰਗੰ ਰੁੰ | ਸੰ | ਨਸੰ | ਨਧੁ | ਪ | ਰੁ | ਮੰਗ | ਰੁ | ਸ |
| x | 2 | | | 0 | | 3 | | |

ਤਾਨਾਂ:-

1) ਸਰੁਗਰੁ ਮੰਗਰੁਸ ਰੁਰੁਪਪ ਧੁਪਮੰਪ ਮੰਪਨਨ ਸੰਨਧੁਪ ਨਸੰਰੁੰਰੁੰ ਸੰਨਧੁਪ ਮੰਪਮੰਗ ਰੁਗਰੁਸ

2) ਮੰਪਮੰਪ ਧੁਪਮੰਪ ਮੰਗਰੁਸ ਪਨਪਨ ਧੁਪਮੰਪ ਮੰਗਰੁਸ ਨਸੰਨਸੰ ਰੁੰਰੁੰਸੰਨ ਧੁਪਮੰਗ ਰੁਰੁਸਸ

3) ਮੰਪਪਮੰ ਪਧੁਮੰਪ ਮੰਪਮੰਗਰੁਰੁਸਸ ਪਨਨਪ ਨਨਸੰਰੁੰ ਸੰਨਧੁਪ ਮੰਪਧੁਪ ਮੰਪਮੰਗ ਰੁਰੁਸਸ

ਤਿਹਾਈਆਂ:-

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਛੇਵੀਂ ਮਾਤਰ ਤੇ 'ਸਿਉ' ਦਾ ਉਚਾਰਨ ਸੱਤਵੀ ਤੇ ਬਿਸਰਾਮ ਅੱਠਵੀਂ ਤੇ 'ਸਿਉ' ਨੌਵੀਂ ਤੇ ਬਿਸਰਾਮ ਦਸਵੀਂ ਤੇ 'ਸਿਉ' ਲੈ ਕੇ ਸੱਮ ਤੇ ਆਉਣਾ ਹੈ।

2) 7 ਮਾਤਰਾਂ ਬੰਦਸ਼ ਅਨੁਸਾਰ ਗਾ ਕੇ 8ਵੀਂ ਤੋਂ 10ਵੀਂ ਮਾਤਰ ਤੱਕ ਇਹਨਾਂ ਤਿੰਨਾਂ ਮਾਤਰਾਂ ਤੇ ਤਿੰਨ ਵਾਰ 'ਨੇਹੁ' ਉਚਾਰਨ ਕਰਕੇ ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਸਿਰੀਰਾਗੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | - | ਰੁ | - | ਪ | ਪ | ਮੰ | ਗ |
| | | | | | | | | ਜਿ | ऽ | ਸੁ | ऽ | ਪਿ | ਆ | ਰੇ | ऽ |
| ਰੁ | ਗ | ਰੁ | ਸ | ਨ਼ | ਸ | ਰੁ | - | ਮੰ | - | ਪ | - | ਨ | - | ਧੁ | ਪ |
| ਸਿ | ऽ | ਉ | ऽ | ਨੇ | ऽ | ਹੁ | ऽ | ਤਿ | ऽ | ਸੁ | ऽ | ਆ | ऽ | ਗੈ | ऽ |
| ਮੰ | ਗ | ਰੁ | - | ਰੁ | ਗ | ਰੁ | ਸ | | | | | | | | |
| ਮ | ऽ | ਰਿ | ऽ | ਚ | ਲੀ | ਐ | ऽ | | | | | | | | |
| x | | | | 2 | | | | 0 | | | | 3 | | | |

### ਅੰਤਰਾ

| 9 | 10 | 11 | 12 | 13 | 14 | 15 | 16 |
|---|---|---|---|---|---|---|---|
| ਪਪ | - | ਮੰ | ਪ | ਧੁ | ਪ | ਨ | ਨ |
| ਧ੍ਰਿ | ऽ | ਗੁ | ऽ | ਜੀ | ऽ | ਵ | ਣੁ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਂ | - | ਸਂ | - | ਰੁਂ | - | ਸਂ | - | ਰੁਂ | ਗਂ | ਰੁਂ | ਸਂ | ਨ | ਧੁ | ਪ | - |
| ਸੰ | ऽ | ਸਾ | ऽ | ਰਿ | ऽ | ऽ | ऽ | ਤਾ | ऽ | ਕੈ | ऽ | ਪਾ | ऽ | ਛੈ | ऽ |
| ਮ' | ਪ | ਰੁ | - | ਰੁ | ਗ | ਰੁ | ਸ | | | | | | | | |
| ਜੀ | ऽ | ਵ | ऽ | ਣਾ | ऽ | ऽ | ऽ | | | | | | | | |
| x | | | | 2 | | | | 0 | | | | 3 | | | |

**ਅਲਾਪ:-** 9ਵੀਂ ਤੋਂ 8ਵੀਂ ਮਾਤਰ ਤੱਕ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1) | ਸ | - | ਰੁ | ਸ | ਰੁ | ਮ' | ਪ | - | ਮ' | ਪ | ਮ' | ਗ | ਰੁ | - | ਸ | - |
| 2) | ਸ | ਰੁ | ਮ' | - | ਪ | - | ਧੁ | ਪ | ਨ | ਧੁ | ਪ | - | ਮ' | ਗ | ਰੁ | ਸ |
| 3) | ਪ | - | ਮ' | ਪ | ਨ | ਧੁ | ਪ | - | ਮ' | ਪ | ਨ | - | ਪ | ਨ | ਸਂ | ਰੁਂ |
| | ਰੁਂ | ਗਂ | ਰੁਂ | ਸਂ | ਨ | ਸਂ | ਨ | ਧੁ | ਪ | - | ਰੁ | - | ਰੁ | ਗ | ਰੁ | ਸ |
| | x | | | | 2 | | | | 0 | | | | 3 | | | |

**ਤਾਨਾਂ:-**

1. ਸਰੁ ਗਰੁ ਮ'ਪ ਨਸਂ ਨਨ ਧੁਪ ਮ'ਗ ਰੁਸ
2. ਸਰੁ ਮ'ਪ ਨਸਂ ਰੁਂਰੁਂ ਸਂਨ ਧੁਪ ਮ'ਗ ਰੁਸ
3. ਮ'ਪ ਮ'ਗ ਰੁਸ ਨਨ ਧੁਪ ਮ'ਪ ਮ'ਗ ਰੁਸ
4. ਮ'ਪ ਨਸਂ ਰੁਂਰੁਂ ਸਂਨ ਧੁਪ ਮ'ਗ ਰੁਰੁ ਸ-
5. ਰੁਗ ਰੁਸ ਨ਼ਸ ਰੁਰੁ ਮ'ਪ ਮ'ਗ ਰੁਗ ਰੁਸ ਮ'ਪ ਨਸਂ ਰੁਂਰੁਂ ਸਂਨ ਧੁਪ ਮ'ਗ ਰੁਰੁ ਸ-
6. ਸਰੁ ਗਰੁ ਮ'ਪ ਮ'ਗ ਰੁਗ ਰੁਸ ਸਰੁ ਗਰੁ ਮ'ਪ ਨਸਂ ਰੁਂਰੁਂ ਸਂਨ ਧੁਪ ਮ'ਪ ਮ'ਗ ਰੁਸ

**ਤਿਹਾਈਆਂ:-**

1) 9ਵੀਂ ਮਾਤਰ ਤੋਂ ਦੁਗੁਨ ਆਰੰਭ ਕਰਕੇ ਦੋਹਾਂ ਚੱਕਰਾਂ ਦੀ ਦੁਗੁਨ ਕਰਕੇ ਫਿਰ ਦੁਗੁਨ ਵਿੱਚ ਹੀ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ, ਨਾਲ ਹੀ 13ਵੀਂ ਤੋਂ 16ਵੀਂ ਮਾਤਰ ਨੂੰ ਦੁਗੁਨ ਵਿੱਚ ਕਹਿ ਕੇ ਸੱਮ ਤੇ ਆਉਣਾ ਹੈ।

2) ਸੱਮ ਤੋਂ ਪਹਿਲੀ ਤੋਂ 8ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਕਹਿ ਕੇ ਫਿਰ 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

3) 9ਵੀਂ ਮਾਤਰ ਤੋਂ ਚੌਥੀ ਮਾਤਰ ਤੱਕ ਦੇ 12 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ 6 ਮਾਤਰਾਂ ਵਿੱਚ ਸੱਮ ਤੋਂ ਦੋ ਵਾਰ ਲੈ ਕੇ ਤੀਜੀ ਵਾਰ 9ਵੀਂ ਤੋਂ 16ਵੀਂ ਮਾਤਰ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

4) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਖ਼ਤਮ ਕਰਨਾ ਹੈ।

## ਸਿਰੀਰਾਗੁ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| ਸ | ਰੁ | - | ਪ | ਪ | ਪ | ਪਪ | ਮ̍ | ਪ | ਨ | ਨ | ਸੰ |
| ਜਿ | ਸੁ | S | ਪਿ | ਆ | ਰੇ | ਧ੍ਰਿ | ਗੁ | S | ਜੀ | ਵ | ਣੁ |
| ਮ̍ਗ | ਰੁ | - | ਰੁਗ | ਰੁ | ਸ | ਰੁੰ | ਰੁੰ | ਸੰ | ਨ | ਧੁ | ਪ |
| ਸਿS | ਉ | S | ਨੇS | ਹੁ | S | ਸੰ | ਸਾ | S | ਰਿ | S | S |
| ਮ̍ | ਪ | ਨ | ਨ | ਧੁ | ਪ | ਮ̍ | ਪ | ਨ | ਧੁ | - | ਪ |
| ਤਿ | ਸੁ | S | ਆ | S | ਗੈ | ਤਾ | S | ਕੈ | ਪਾ | S | ਛੈ |
| ਮ̍ਗ | ਰੁ | - | ਗ | ਰੁ | ਸ | ਰੁ | - | ਗ | ਰੁ | - | ਸ |
| ਮS | ਰਿ | S | ਚ | ਲੀ | ਐ | ਜੀ | S | ਵ | ਣਾ | S | S |
| x | | | 0 | | | x | | | 0 | | |

## ਪਉੜੀ ਨੰ. ੧੫ ਪਹਿਲਾ ਸਲੋਕ (੮੯)

**ਸਲੋਕ ਮ: ੨।। ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ।। ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ।।੧।।**

ਪਦ ਅਰਥ:- ਦੀਜੈ ਡਾਰਿ-ਸੁੱਟ ਦੇਈਏ। ਜਿਸੁ ਪਿੰਜਰ ਮਹਿ- ਜਿਸ ਸਰੀਰ ਵਿੱਚ। ਬਿਰਹਾ- ਪਿਆਰ ਦੀ ਖਿੱਚ।

## ਸਿਰੀਰਾਗੁ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸ | ਰੁ | ਗ | ਰੁ | ਮ̍ | ਪ | ਮ̍ | ਗ | ਰੁ | ਗ | ਰੁ | ਸ |
| ਜੋ | S | ਸਿ | ਰੁ | ਸਾਂ | S | ਈ | S | ਨਾ | S | ਨਿ | ਵੈ |
| ਮ̍ | ਪ | ਨ | ਸੰ | ਨ | ਧੁ | ਪ | - | ਰੁ | - | ਰੁਗ | ਰੁਸ |
| ਸੋ | S | ਸਿ | ਰੁ | ਦੀ | S | ਜੈ | S | ਡਾ | S | ਰਿS | SS |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ̍ | ਪਪ | ਨ | ਨ | ਸੰ | ਸੰਸੰ | ਰੁੰ | ਰੁੰ | ਰੁੰਰੁੰ | ਗੰ | ਰੁੰ | ਸੰ |
| ਨਾ | ਨਕ | ਜਿ | ਸੁ | ਪਿੰ | ਜਰ | ਮ | ਹਿ | ਬਿਰ | ਹਾ | ਨ | ਹੀ |
| ਨ | ਸੰ | ਨ | ਧੁ | ਪ | - | ਰੁ | - | ਮ̍ਪ | ਮ̍ਗ | ਰੁ | ਸ |
| ਸੋ | S | ਪਿੰ | ਜ | ਰੁ | S | ਲੈ | S | ਜਾS | SS | ਰਿ | S |
| x | | 0 | | 2 | | 0 | | 3 | | 4 | |

**ਅਲਾਪ:-**

| | | | | | | | | | | | | |
|---|---|---|---|---|---|---|---|---|---|---|---|---|
| 1) | ਸ | - | ਰੁ | - | ਮ̍ | ਪ | ਮ̍ | ਗ | ਰੁ | ਗ | ਰੁ | ਸ |
| 2) | ਸ | ਰੁ | ਮ̍ | ਪ | ਨ | - | ਧੁ | ਪ | ਰੁ | - | ਰੁਗ | ਰੁਸ |
| 3) | ਪ | - | ਮ̍ | ਪ | ਧੁ | ਪ | ਮ̍ | ਪ | ਨ | - | ਸੰ | - |
| | ਰੁੰ | - | ਗੰ | ਰੁੰ | ਸੰ | ਨ | ਧੁ | ਪ | ਰੁ | - | ਰੁਗ | ਰੁਸ |
| | x | | 0 | | 2 | | 0 | | 3 | | 4 | |

**ਤਾਨਾਂ:-**

1. ਸਰੁ ਗਰੁ ਮ̍ਪ ਧੁਪ ਮ̍ਗ ਰੁਸ ਮ̍ਪ ਨਸੰ ਨਨ ਧੁਪ ਮ̍ਗ ਰੁਸ
2. ਰੁਗ ਰੁਸ ਰੁਰੁ ਪਪ ਮ̍ਪ ਧੁਪ ਨਨ ਧੁਪ ਮ̍ਪ ਮ̍ਗ ਰੁਗ ਰੁਸ
3. ਮ̍ਪ ਧੁਪ ਮ̍ਪ ਮ̍ਗ ਰੁਸ ਮ̍ਪ ਨਸੰ ਰੁੰਰੁੰ ਸੰਨ ਧੁਪ ਮ̍ਗ ਰੁਸ
4. ਮ̍ਪ ਧੁਪ ਨਨ ਧੁਪ ਮ̍ਪ ਨਸੰ ਰੁੰਰੁੰ ਸੰਨ ਧੁਪ ਮ̍ਪ ਮ̍ਗ ਰੁਸ

**ਤਿਹਾਈਆਂ:-**

1. ਪਹਿਲੀ ਮਾਤਰ ਤੋਂ 4 ਮਾਤਰਾਂ 'ਜੋ ਸਿਰੁ' ਗਾ ਕੇ, ਪੰਜਵੀਂ-ਛੇਵੀਂ ਮਾਤਰ ਤੇ 'ਸਾਂਈ' ਦਾ ਉਚਾਰਨ ਫਿਰ ਇੱਕ ਮਾਤਰ ਬਿਸਰਾਮ ਫਿਰ 'ਸਾਂਈ' ਤੇ ਬਿਸਰਾਮ ਫਿਰ 'ਸਾਂਈ' ਕਹਿ ਕੇ ਸੱਮ ਤੇ ਆਉਣਾ ਹੈ।
2. ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।
3. 'ਨਾ ਨਿਵੈ' ਬੰਦਸ਼ ਅਨੁਸਾਰ ਗਾ ਕੇ 2 ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਤੇ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਸਿਰੀਰਾਗੁ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਰੁ | ਗ | ਰੁ | ਸ | ਰੁ | ਪ | - | ਪ | ਮ̍ | ਪ | ਨ | ਨ | ਸੰ | ਸੰਸੰ |
| ਜੋ | ਸਿ | ਰੁ | ਸਾਂ | ऽ | ਈ | ऽ | ਨਾ | ਨ | ਕ | ਜਿ | ਸੁ | ਪਿੰ | ਜਰ |
| ਮ̍ | ਪ | ਮ̍ | ਗ | ਰੁ | ਸ | - | ਨ | ਸੰ | ਰੁੰ | ਮੰ̍ਮੰ̍ | ਗੰ | ਰੁੰ | ਸੰ |
| ਨਾ | ऽ | ऽ | ਨਿ | ऽ | ਵੈ | ऽ | ਮ | ਹਿ | ऽ | ਬਿਰ | ਹਾ | ਨ | ਹੀ |
| ਮ̍ | ਪ | ਨ | ਸੰ | ਨ | ਧੁ | ਪ | ਨ | ਸੰ | ਨ | ਧੁ | ਪ | ਮ̍ | ਪ |
| ਸੋ | ਸਿ | ਰੁ | ਦੀ | ऽ | ਜੈ | ऽ | ਸੋ | ऽ | ऽ | ਪਿੰ | ऽ | ਜ | ਰੁ |
| ਰੁ | - | - | ਮ̍ | ਗ | ਰੁ | ਸ | ਮ̍ | ਗ | ਰੁ | ਸ | ਰੁ | ਨ਼ | ਸ |
| ਡਾ | ऽ | ऽ | ਰਿ | ऽ | ऽ | ऽ | ਲੈ | ऽ | ऽ | ਜਾ | ऽ | ਰਿ | ऽ |
| x | | | 2 | | 3 | | x | | | 2 | | 3 | |

## ਸਿਰੀਰਾਗੁ

### ਅਲਾਪ:-

| | | | | | | | | | | | | | | |
|---|---|---|---|---|---|---|---|---|---|---|---|---|---|---|
| 1) | ਸ | – | ਰੁ | ਗ | ਰੁ | ਸ | – | ਰੁ | ਮ | ਪ | ਮ | ਗ | ਰੁ | ਸ |
| 2) | ਸ | ਰੁ | ਮ | ਪ | – | ਧੁ | ਪ | ਨ | ਧੁ | ਪ | ਮ | ਗ | ਰੁ | ਸ |
| 3) | ਮ | ਪ | ਨ | ਸੰ | – | ਰੁੰ | ਸੰ | ਰੁੰ | ਗੰ | ਰੁੰ | ਸੰ | ਨ | ਧੁ | ਪ |
| | ਮ | ਗ | ਰੁ | ਰੁ | ਗ | ਰੁ | ਸ | ਰੁ | ਪ | – | ਮ | ਗ | ਰੁ | ਸ |
| | x | | | 2 | | 3 | | x | | | 2 | | 3 | |

### ਤਾਨਾਂ:-

1. ਸਰੁ ਗਰੁ ਮਪ ਮਗ ਰੁ– ਰੁਗ ਰੁਸ
2. ਮਪ ਧੁਪ ਨਨ ਧੁਪ ਮਗ ਰੁਰੁ ਸਸ
3. ਮਪ ਨਸੰ ਰੁੰਰੁੰ ਸੰਨ ਧੁਪ ਮਗ ਰੁਸ
4. ਮਪ ਮਗ ਰੁਸ ਨਨ ਧੁਪ ਮਗ ਰੁਸ
5. ਮਪ ਨਸੰ ਰੁੰਰੁੰ ਸੰਨ ਧੁਪ ਮਗ ਰੁਸ

## ਸਿਰੀਰਾਗੁ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

ਅਸਥਾਈ | ਅੰਤਰਾ

| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਪਮ | ਗਰੁ | ਨਸ | ਰੁ | ਮਪ | ਮਗ | ਰੁ | ਸ | ਪ | ਮਪ | ਨਧੁ | ਪ | ਨਨ | ਸੰਸੰ | ਰੁੰਰੁੰ | ਸੰਸੰ |
| ਜੋS | ਸਿਰੁ | ਸਾਂS | ਈ | ਨਾS | SS | ਨਿ | ਵੈ | ਨਾ | ਨਕ | ਜਿS | ਸੁ | ਪਿੰਜਰ | ਮਹਿ | ਬਿਰਹਾ | ਨਹੀ |
| ਮਪ | ਨਨ | ਸੰਨ | ਧੁਪ | ਮਗ | ਰੁ | ਗਰੁ | ਸ | ਨਸੰ | ਨ | ਧੁ | ਪਪ | ਮਗ | ਰੁ | ਰੁਗ | ਰੁਸ |
| ਸੋS | ਸਿਰੁ | ਦੀS | ਜੈS | ਡਾS | S | ਰਿS | S | ਸੋS | S | ਪਿੰ | ਜਰੁ | ਲੈS | S | ਜਾS | ਰਿS |
| x | | | | 0 | | | | x | | | | 0 | | | |

# ਰਾਗੁ ਮਾਝ

**ਪਰੀਚੈ:-**

ਰਾਗੁ-ਮਾਝ ਥਾਟ-ਖਮਾਜ ਸਵਰ- ਦੋਵੇਂ ਗੰਧਾਰ, ਦੋਵੇਂ ਨਿਸ਼ਾਦ, ਬਾਕੀ ਸਭ ਸ਼ੁੱਧ

ਵਰਜਿਤ ਸਵਰ- ਆਰੋਹ ਵਿੱਚ ਗੰਧਾਰ ਤੇ ਧੈਵਤ ਜਾਤੀ - ਔੜਵ-ਸੰਪੂਰਨ

ਵਾਦੀ - ਰਿਸ਼ਭ ਸੰਵਾਦੀ - ਪੰਚਮ ਸਮਾਂ - ਦਿਨ ਦਾ ਚੌਥਾ ਪਹਿਰ

ਆਰੋਹ- ਸ ਰ, ਮ ਪ ਨ ਸਂ

ਅਵਰੋਹ- ਸਂ ਨੁ ਧ ਪ, ਧ ਮ ਗ ਮ, ਰ ਪ, ਗੁ, ਰ ਗੁ ਸ ਰ, ਨ਼ ਸ

ਮੁੱਖ ਅੰਗ (ਪਕੜ) - ਪ, ਧ ਮ ਗ ਮ, ਰ ਪ, ਮ ਗੁ, ਰ ਗੁ, ਸ ਰ ਨ਼, ਸ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਮਾਝ ਦਾ ਦੂਜਾ ਅਸਥਾਨ ਹੈ।

**(ਵਾਰ ਮਾਝ ਕੀ ਤਥਾ ਸਲੋਕ ਮਹਲਾ ੧)**

**ਪਉੜੀ ਨੰ. ੨ ਦੂਜਾ ਸਲੋਕ (੧੩੮)**

ਮ: ੨।। ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ।। ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ।। ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ।। ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ।। ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ।। ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ।। ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ।।੨।।

ਪਦ ਅਰਥ:- ਦੇਂਦੇ ਥਾਵਹੁ-ਦੇਣ ਵਾਲੇ ਨਾਲੋਂ। ਮਨਮੁਖਿ-ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਜਾਣੀਐ-ਸਮਝ ਲਵੋ। ਸੁਰਤਿ-ਸੂਝ। ਮਤਿ-ਅਕਲ। ਕਿਆ ਕਰਿ ਆਖਿ-ਕੀ ਆਖ ਕੇ। ਵਖਾਣੀਐ- ਬਿਆਨ ਕੀਤੀ ਜਾਏ, ਦੱਸੀ ਜਾਏ। ਅੰਤਰਿ ਬਹਿ ਕੈ -ਅੰਦਰ ਬੈਠ ਕੇ, ਲੁਕ ਕੇ। ਕਰਮ-(ਮੰਦੇ) ਕੰਮ। ਕਮਾਵੈ-ਕਰਦਾ ਹੈ। ਚਹੁ ਕੁੰਡੀ-ਚਹੁਆਂ ਕੂਟਾਂ ਵਿੱਚ, ਚਾਰੇ ਪਾਸੇ। ਜਾਣੀਐ-ਜਾਣਿਆ ਜਾਂਦਾ ਹੈ, ਨਸ਼ਰ ਹੋ ਜਾਂਦਾ ਹੈ। ਪਾਪਿ ਕਮਾਣੈ-ਜੇ ਪਾਪ ਕਮਾਇਆ ਜਾਏ। ਦੂਜਾ- ਤੈਥੋਂ ਵੱਖਰਾ। ਵਿਣੁ ਜੋਤੀ- ਤੇਰੀ ਜੋਤ ਤੋਂ ਬਿਨਾਂ। ਦਿਖਾ-ਦੇਖਾਂ, ਵੇਖਾਂ। ਸੁਘੜੁ-ਸਿਆਣਾ।

**ਰਾਗੁ ਮਾਝ ਤੀਨ ਤਾਲ ਮਾਤਰਾਂ-16 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਧ | ਮ | ਪ | ਮ | ਗ | ਮ | ਮ |
| | | | | | | | | ਦੇਂ | ऽ | ਦੇ | ऽ | ਥਾ | ऽ | ਵ | ਹੁ |

ਰਾਗੁ ਮਾਝ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਗੁ | - | ਰ | ਗੁ | ਸ | ਰ | ਨ਼ | ਸ | ਸ | ਨ਼ | ਧ਼ | ਪ਼ | ਨ਼ | - | ਸ | - |
| ਦਿ | S | ਤਾ | S | ਚੰ | S | ਗਾ | S | ਮ | ਨ | ਮੁ | ਖਿ | ਐ | S | ਸਾ | S |
| ਰ | ਪ | ਮ | ਗਮ | ਗੁ | ਸਰ | ਨ਼ | ਸ | | | | | | | | |
| ਜਾ | S | ਣੀ | SS | ਐ | SS | S | S | | | | | | | | |
| x | | | | 2 | | | | 0 | | | | 3 | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਨ | - | ਸੰ | - | ਨ | ਸੰ |
| | | | | | | | | ਸੁ | ਰ | ਤਿ | S | ਮ | S | ਤਿ | S |
| ਸੰ | ਗੁੰ | ਰੰ | ਗੁੰ | ਸੰ | ਰੰ | ਨ | ਸੰ | ਸੰ | ਸੰ | ਨ | ਸੰ | ਨੁ | ਧ | ਪ | - |
| ਚ | ਤੁ | ਰਾ | ਈ | ਤਾ | S | ਕੀ | S | ਕਿ | ਆ | ਕ | ਰਿ | ਆ | S | ਖਿ | S |
| ਮ | ਗ | ਮ | - | ਗੁ | ਰਗੁ | ਸਰ | ਨ਼ਸ | | | | | | | | |
| ਵ | ਖਾ | ਣੀ | S | ਐ | SS | SS | SS | | | | | | | | |
| x | | | | 2 | | | | 0 | | | | 3 | | | |

ਅਲਾਪ:-9ਵੀਂ ਤੋਂ 8ਵੀਂ ਮਾਤਰ ਤੱਕ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1) | ਸ | - | ਰ | ਗੁ | ਸ | ਰ | ਨ਼ | ਸ | ਰ | ਮ | ਪ | - | ਮ | ਗੁ | ਸਰ | ਨ਼ਸ |
| 2) | ਸ | ਰ | ਮ | ਪ | ਪ | ਧ | ਮ | ਪ | ਮ | - | ਗ | ਮ | ਗੁ | ਰਗੁ | ਸਰ | ਨ਼ਸ |
| 3) | ਮ | ਪ | ਨ | - | ਸੰ | - | ਨ | ਸੰ | ਸੰ | ਗੁੰ | ਰੰ | ਗੁੰ | ਸੰ | ਰੰ | ਨ | ਸੰ |
| | ਨੁ | ਧ | ਪ | - | ਧ | ਪ | ਮਗ | ਮ | ਗੁ | - | ਰ | ਗੁ | ਸ | ਰ | ਨ਼ | ਸ |
| | x | | | | 2 | | | | 0 | | | | 3 | | | |

ਤਾਨਾਂ:-

1) ਰਮ ਪਧ ਮਪ ਮ- ਮਗੁ ਰਗੁ ਸਰ ਨ਼ਸ
2) ਮਪ ਨਸੰ ਨੁਧ ਪ- ਮਗੁ ਰਗੁ ਸਰ ਨ਼ਸ
3) ਪਨੁ ਧਪ ਮਪ ਮ- ਗਮ ਰਗੁ ਸਰ ਨ਼ਸ
4) ਸੰਰੰ ਨਸੰ ਨੁਧ ਪਮ ਗਮ ਰਗੁ ਸਰ ਨ਼ਸ
5) ਰਮ ਪਨ ਸੰਨੁ ਧਪ ਮਗੁ ਰਗੁ ਸਰ ਨ਼ਸ ਪਨ ਸੰਰੰ ਸੰਨੁ ਧਪ ਮਗੁ ਰਗੁ ਸਰ ਨ਼ਸ
6) ਰਮ ਪਧ ਮਪ ਰਮ ਪਨ ਸੰਰੰ ਨਸੰ ਰੰਸੰ ਸੰਗੁੰ ਸੰਰੰ ਨਸੰ ਨੁਧ ਪਮ ਗੁ- ਸਰ ਨ਼ਸ

ਤਿਹਾਈਆਂ:-

1) ਸੱਮ ਤੋਂ 9ਵੀਂ ਤੋਂ 12ਵੀਂ ਮਾਤਰ ਨੂੰ ਤਿੰਨ ਵਾਰ ਬਰਾਬਰ ਲੈ ਕੇ ਨਾਲ ਹੀ 13ਵੀਂ ਤੋਂ 16ਵੀਂ ਮਾਤਰ ਲੈ ਕੇ ਸੱਮ ਤੇ ਆਉਣਾ ਹੈ।
2) ਖਾਲੀ ਤੋਂ ਅਸਥਾਈ ਨੂੰ ਦੁਗੁਨ ਵਿੱਚ ਕਹਿ ਕੇ ਫਿਰ ਦੁਗੁਨ ਵਿੱਚ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਲੈ ਕੇ ਨਾਲ ਹੀ 13ਵੀਂ ਤੋਂ 16ਵੀਂ ਮਾਤਰ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

3) 9ਵੀਂ ਤੋਂ 16ਵੀਂ ਮਾਤਰ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੩ ਪਹਿਲਾ ਸਲੋਕ (੧੩੯)

**ਸਲੋਕੁ ਮਃ ੨।। ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ।। ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ।। ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ।। ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ।।੧।।**

ਪਦ ਅਰਥ:- ਅਖੀ ਬਾਝਹੁ - ਪਰਾਇਆ ਰੂਪ ਤੱਕਣ ਦੀ ਵਾਦੀ ਵੱਲੋਂ ਅੱਖਾਂ ਨੂੰ ਹਟਾ ਕੇ। ਵਿਣੁ ਕੰਨਾ- ਨਿੰਦਾ ਸੁਣਨ ਦੀ ਵਾਦੀ ਵੱਲੋਂ ਕੰਨਾਂ ਨੂੰ ਹਟਾ ਕੇ। ਪੈਰਾ ਬਾਝਹੁ- ਮੰਦੇ ਪਾਸੇ ਦੌੜਨ ਤੋਂ ਰੋਕ ਕੇ। ਵਿਣੁ ਹੱਥਾਂ-ਪਰਾਇਆ ਨੁਕਸਾਨ ਕਰਨ ਵੱਲੋਂ ਹੱਥਾਂ ਨੂੰ ਰੋਕ ਕੇ ਵਰਤੀਏ। ਜੀਭੈ ਬਾਝਹੁ- ਨਿੰਦਾ ਕਰਨ ਤੋਂ ਜੀਭ ਨੂੰ ਰੋਕੀਏ। ਇਉ-ਇਸ ਤਰੀਕੇ ਨਾਲ।

## ਰਾਗੁ ਮਾਝ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ | ਪ |
| | | | | | | | | | | | | | | ਅ | ਖੀ |
| ਨ | - | ਸੰ | ਸੰ | ਪ | ਨ | ਸੰ | ਰੰ | ਸੰ | ਨੁ | ਧ | ਪ | - | - | ਮ | ਪ |
| ਬਾ | S | ਝ | ਹੁ | ਵੇ | S | ਖ | S | ਣਾ | S | S | S | S | S | ਵਿ | ਣੁ |
| ਧ | ਮ | ਗ | ਮ | ਰ | ਪ | ਗੁ | - | ਰ | ਗੁ | ਸ | ਰ | ਨ਼ | ਸ | | |
| ਕੰ | S | ਨਾ | S | ਸੁ | S | ਨ | S | ਣਾ | S | S | S | S | S | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ | ਪ |
| | | | | | | | | | | | | | | ਪੈ | ਰਾ |
| ਨ | - | ਸੰ | ਸੰ | ਸੰ | ਗੁੰ | ਰੰ | ਗੁੰ | ਸੰ | ਰੰ | ਨ | ਸੰ | - | - | ਨ | ਸੰ |
| ਬਾ | S | ਝ | ਹੁ | ਚ | S | ਲ | S | ਣਾ | S | S | S | S | S | ਵਿ | ਣੁ |
| ਨੁ | ਧ | ਪ | - | ਮ | ਪ | ਮ | - | ਗੁ | - | ਸ | ਰ | ਨ਼ | ਸ | | |
| ਹ | S | ਥਾ | S | ਕ | S | ਰ | S | ਣਾ | S | S | S | S | S | | |
| x | | | | 2 | | | | 0 | | | | 3 | | | |

**ਅਲਾਪ:-** ਤੀਨ ਤਾਲ ਬੰਦਸ਼ ਵਾਲੇ ਅਲਾਪ ਇੱਥੇ 15ਵੀਂ ਮਾਤਰ ਤੋਂ 14ਵੀਂ ਮਾਤਰ ਤੱਕ ਲੈਣੇ ਹਨ।

ਰਾਗੁ ਮਾਝ

ਤਾਨਾਂ:- ਤੀਨਤਾਲ ਬੰਦਸ਼ ਵਾਲੀਆਂ 8 ਮਾਤਰਾਂ ਵਾਲੀਆਂ ਤਾਨਾਂ 7ਵੀਂ ਮਾਤਰ ਤੋਂ ਤੇ 16 ਮਾਤਰਾਂ ਵਾਲੀਆਂ 15ਵੀਂ ਮਾਤਰ ਤੋਂ ਚੁੱਕ ਕੇ 2 ਮਾਤਰਾਂ ਦਾ ਮੁਖੜਾ ਲੈ ਕੇ ਸੱਮ ਤੇ ਆਉਣਾ ਹੈ।

ਤਿਹਾਈਆਂ:-

1) ਸੱਮ ਤੋਂ ਪਹਿਲੀ ਲਾਈਨ ਦੀ ਦੁਗੁਨ 7ਵੀਂ ਮਾਤਰ ਤੱਕ ਫਿਰ 15ਵੀਂ ਮਾਤਰ ਤੋਂ ਚੌਥੀ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ ਦੋ ਵਾਰ ਤਿੰਨ-ਤਿੰਨ ਮਾਤਰਾਂ ਵਿੱਚ, ਇੱਕ ਇੱਕ ਮਾਤਰ ਦਾ ਬਿਸਰਾਮ ਦੇ ਕੇ ਫਿਰ 'ਅਖੀ' ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਸੱਮ ਤੋਂ 15ਵੀਂ ਤੋਂ ਚੌਥੀ ਮਾਤਰ ਤੱਕ 6 ਮਾਤਰਾਂ ਨੂੰ ਦੋ ਵਾਰ ਇੱਕ ਇੱਕ ਮਾਤਰ ਦਾ ਬਿਸਰਾਮ ਦੇ ਕੇ ਬਰਾਬਰ ਲੈਣਾ ਹੈ। ਫਿਰ ਮੁਖੜਾ 2 ਮਾਤਰਾਂ ਦਾ ਜੋੜ ਕੇ ਸੱਮ ਤੇ ਆਉਣਾ ਹੈ।
3) 15ਵੀਂ ਮਾਤਰ ਤੋਂ 6ਵੀਂ ਮਾਤਰ ਤਕ ਦੋ ਵਾਰ ਬਰਾਬਰ ਲੈ ਕੇ ਤੀਜੀ ਵਾਰ 'ਅਖੀ' ਤੋਂ ਬਾਅਦ ਸੱਮ ਤੇ ਮੁਕਾ ਕਰਨਾ ਹੈ। 5ਵੀਂ -6ਵੀਂ ਮਾਤਰ ਤੇ 'ਸ' ਨੂੰ ਲੰਬਾ ਕਰਨਾ ਹੈ ਤੇ ਬੋਲ ਵੀ SS ਹੀ ਲਗਾਉਣੇ ਹਨ।

## ਪਉੜੀ ਨੰ. ੩ ਦੂਜਾ ਸਲੋਕ (੧੩੯)

ਮਃ ੨।। ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ।। ਰੁਹਲਾ ਟੁੰਡਾ ਅੰਧੁਲਾ, ਕਿਉ ਗਲਿ ਲਗੈ ਧਾਇ।। ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ।। ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ।।੨।।

ਪਦ ਅਰਥ:- ਸਾਉ-ਸੁਆਦ, ਅਨੰਦ। ਰੁਹਲਾ- ਲੂਲ੍ਹਾ, ਪੈਰ-ਹੀਣ। ਟੁੰਡਾ-ਹੱਥ ਹੀਣ। ਗਲਿ-ਗਲ ਵਿੱਚ। ਧਾਇ- ਦੌੜ ਕੇ, ਭੱਜ ਕੇ। ਭੈ ਕੇ- ਡਰ ਦੇ। ਕਰ-ਹੱਥ। ਭਾਵ-ਪਿਆਰ। ਲੋਇਣ-ਅੱਖਾਂ। ਸੁਰਤਿ-ਧਿਆਨ।

## ਰਾਗੁ ਮਾਝ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਰ | ਪ | ਪ | ਮ | ਗ | ਮ | - | ਮ | ਪ | ਨ | ਸਂ | ਨ | ਸਂ | - |
| ਨਾ | ਨ | ਕ | ਕ | S | ਹੈ | S | ਦਿ | ਸੈ | S | ਸੁ | ਣੀ | ਐ | S |
| ਗੁ | ਸ | ਰ | ਨ਼ | - | ਸ | - | ਰਂ | ਮਂ | ਗੁਂ | ਸਂ | ਰਂ | ਨ | ਸਂ |
| ਸਿ | ਆ | ਣੀ | ਏ | S | S | S | ਜਾ | S | ਣੀ | ਐ | S | S | S |
| ਸ | - | ਰ | ਨੁ਼ | ਧ਼ | ਪ਼ | - | ਸਂ | ਨ | ਸਂ | ਨੁ | ਧ | ਪ | - |
| ਇ | S | ਵ | ਕੰ | S | ਤ | S | ਸਾ | ਉ | ਨ | ਪਾ | ਇ | ਆ | S |
| ਨ਼ | ਸ | ਸ | ਗੁ | ਸਰ | ਨ਼ | ਸ | ਮ | ਗ | ਮ | ਰ | ਗੁ | ਸਰ | ਨ਼ਸ |
| ਮਿ | ਲਾ | ਵਾ | ਹੋ | SS | ਇ | S | ਜਾ | S | S | ਇ | S | SS | SS |
| x | | | 2 | | 3 | | x | | | 2 | | 3 | |

**ਅਲਾਪ:-**

| | | | | | | | | | | | | | | |
|---|---|---|---|---|---|---|---|---|---|---|---|---|---|---|
| 1) | ਸ | - | ਗੁ | ਸ | ਰ | ਨ਼ | ਸ | ਰ | ਮ | ਪ | ਗੁ | ਸਰ | ਨ਼ | ਸ |
| 2) | ਰ | ਮ | ਪ | ਧ | ਪ | ਮ | ਪ | ਮ | ਗ | ਮ | ਗੁ | - | ਸਰ | ਨ਼ਸ |
| 3) | ਮ | ਪ | ਨ | ਸੰ | ਰੰ | ਨ | ਸੰ | ਸੰ | ਗੁੰ | ਰੰ | ਗੁੰ | ਸੰਰੰ | ਨ | ਸੰ |
| | ਨੁ | ਧ | ਪ | ਗੁ | ਸਰ | ਨ਼ | ਸ | | | | | | | |
| | x | | | 2 | | 3 | | x | | | 2 | | 3 | |

**ਤਾਨਾਂ:-**

1) ਰਮ ਪਧ ਮਪ ਗੁ- ਰਗੁ ਸਰ ਨ਼ਸ

2) ਮਪ ਨੁਧ ਪਮ ਗਮ ਗੁ- ਸਰ ਨ਼ਸ

3) ਮਪ ਨਸੰ ਨੁਧ ਪ- ਮਗੁ ਸਰ ਨ਼ਸ

4) ਮਪ ਨਨ ਸੰਰੰ ਨਸੰ ਸੰਗੁੰ ਰੰਗੁੰ ਸੰਰੰ ਨਸੰ ਨੁਧ ਪ- ਮਗੁ ਰਗੁ ਸਰ ਨ਼ਸ

## ਪਉੜੀ ਨੰ. ੧੭ ਦੂਜਾ ਸਲੋਕ (੧੪੬)

ਮ: ੨।। ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ।। ਅਠੀ ਵੇਪਰਵਾਹ ਰਹਨਿ ਇਕਤੈ ਰੰਗਿ।। ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ।। ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ।। ਨਾਨਕ ਪੂਰਾ ਜੇ ਕਰੇ ਘਟੇ ਨਾਹੀ ਤੋਲੁ।।੨।।

ਪਦ ਅਰਥ:- ਸੇਈ-ਉਹੀ ਮਨੁੱਖ। ਸਾਹ-ਸ਼ਾਹ, ਸੌਦਾਗਰ। ਪੂਰਾ-ਸਾਰੇ ਗੁਣਾਂ ਵਾਲਾ ਪ੍ਰਭੂ। ਅਠੀ-ਅੱਠੇ ਪਹਿਰ। ਰਹਨਿ-ਰਹਿੰਦੇ ਹਨ। ਇਕਤੈ-ਇੱਕ ਵਿੱਚ। ਰੰਗਿ-ਪਿਆਰ ਵਿੱਚ। ਦਰਸਨਿ ਰੂਪਿ ਅਥਾਹ-ਅੱਤ ਡੂੰਘੇ ਪ੍ਰਭੂ ਦੇ ਦੀਦਾਰ ਵਿੱਚ ਤੇ ਸਰੂਪ ਵਿੱਚ (ਜੁੜੇ ਹੋਏ)। ਪਾਈਅਹਿ-ਪਾਈਦੇ ਹਨ, ਮਿਲਦੇ ਹਨ। ਕਰਮਿ-ਬਖਸ਼ਸ਼ ਨਾਲ। ਕਰਮਿ ਪੂਰੈ-ਪੂਰੇ ਕਰਮ ਨਾਲ, ਪੂਰੀ ਬਖਸ਼ਸ਼ ਨਾਲ।

## ਰਾਗੁ ਮਾਝ ਸੂਲ ਫਾਕ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਪ | ਮ | - | ਰ | ਗੁ | ਸ | ਰ | ਨ਼ | ਸ |
| ਸੇ | ऽ | ਈ | ऽ | ਪੂ | ऽ | ਰੇ | ऽ | ਸਾ | ਹ |
| ਮ | ਪ | ਨ | ਸੰ | ਨੁ | ਧ | ਪ | ਮ | ਗ | ਮ |
| ਜਿ | ऽ | ਨੀ | ऽ | ਪੂ | ਰਾ | ਪਾ | ਇ | ਆ | ऽ |
| x | | 0 | | 2 | | 3 | | 0 | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਨ | ਸਂ | ਗੁਂ | ਰਂ | ਸਂ | ਰਂ | ਨ | ਸਂ |
| ਅ | ऽ | ਠੀ | ऽ | ਵੇ | ऽ | ਪ | ਰ | ਵਾ | ਹ |
| ਨਨ | ਸਂ | ਨੁ | ਧ | ਪ | ਮਗ | ਮ | ਗੁ | ਸਰ | ਨੁਸ |
| ਰਹ | ਨਿ | ਇ | ਕ | ਤੈ | ऽऽ | ਰੰ | ऽ | ਗਿऽ | ऽऽ |
| x | | 0 | | 2 | | 3 | | 0 | |

**ਅਲਾਪ:-**

| | | | | | | | | | | |
|---|---|---|---|---|---|---|---|---|---|---|
| 1) | ਸ | - | ਰ | ਮ | ਪ | - | ਗੁ | ਸਰ | ਨੁ | ਸ |
| 2) | ਰ | ਮ | ਪ | - | ਧ | ਮ | ਗਮ | ਗੁ | ਸਰ | ਨੁਸ |
| 3) | ਮ | ਪ | ਨ | - | ਸਂ | - | ਗੁਂ | ਰਂਗੁਂ | ਸਂ | ਰਂ |
| | ਨ | ਸਂ | ਨੁ | ਧ | ਪ | - | ਗੁ | ਰਗੁ | ਸਰ | ਨੁਸ |
| | x | | 0 | | 2 | | 3 | | 0 | |

**ਤਾਨਾਂ:-**

| | | | | | | | | | | |
|---|---|---|---|---|---|---|---|---|---|---|
| 1) | ਸਰ | ਮਪ | ਧਪ | ਮਪ | ਮਗ | ਮ- | ਗੁ- | ਰਗੁ | ਸਰ | ਨੁਸ |
| 2) | ਮਪ | ਨਸਂ | ਰਂਨੁ | ਧਪ | ਮਪ | ਮਗੁ | ਰਗੁ | ਸਰ | ਨੁਨੁ | ਸ- |
| 3) | ਸਂਰਂ | ਨਸਂ | ਨੁਧ | ਪ- | ਪਧ | ਮਪ | ਮਗੁ | ਰਗੁ | ਸਰ | ਨੁਸ |
| 4) | ਮਪ | ਨਸਂ | ਸਂਰਂ | ਨਸਂ | ਨੁਧ | ਪਪ | ਮਗੁ | ਸਰ | ਨੁਨੁ | ਸ- |

**ਤਿਹਾਈਆਂ:-**

1) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।
2) ਪੰਜਵੀਂ-ਛੇਵੀਂ ਮਾਤਰ ਤੇ 'ਪੂਰੇ' ਦਾ ਉਚਾਰਨ ਕਰਨਾ ਹੈ। ਬੰਦਸ਼ ਅਨੁਸਾਰ ਸੱਮ ਤੋਂ ਸ਼ੁਰੂ ਕਰਕੇ 5ਵੀਂ-6ਵੀਂ ਮਾਤਰ ਨੂੰ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।
3) ਪਹਿਲੀ ਦੂਜੀ ਮਾਤਰ ਤੇ 'ਸੇਈ' ਦਾ ਉਚਾਰਨ ਫਿਰ 5ਵੀਂ ਤੋਂ 10ਵੀਂ 6 ਮਾਤਰਾਂ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਰਾਗੁ ਮਾਝ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਰਮ | ਪਧ | ਮਗ | ਮ | ਗੁ | ਸਰ | ਨੁ | ਸ | ਮਪ | ਨ | ਸਂ | ਨਸਂ | ਸਂਗੁਂ | ਰਂਗੁਂ | ਸਂਰਂ | ਨਸਂ |
| ਸੇऽ | ਈऽ | ਪੂऽ | ਰੇ | ਸਾ | ऽऽ | ਹ | ऽ | ਅऽ | ਠੀ | ਵੇ | ऽऽ | ਪऽ | ਰऽ | ਵਾऽ | ਹऽ |
| ਸ | ਸਰ | ਨੁਧੁ | ਪੁ | ਨੁ | ਸਗੁ | ਸਰ | ਨੁਸ | ਸਂਰਂ | ਨਸਂ | ਨੁਧ | ਪ | ਮਗੁ | ਸਰ | ਨੁ | ਸ |
| ਜਿ | ਨੀऽ | ਪੂऽ | ਰਾ | ਪਾ | ਇऽ | ਆऽ | ऽऽ | ਰਹ | ਨਿऽ | ਇਕ | ਤੈ | ਰੰऽ | ऽऽ | ਗਿ | ऽ |
| x | | | | 0 | | | | x | | | | 0 | | | |

## ਪਉੜੀ ਨੰ. ੧੮ ਪਹਿਲਾ ਸਲੋਕ (੧੪੬)

**ਸਲੋਕ ਮਃ੨।।** ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ।। ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ।। ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ।। ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ।। ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ।। ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ।। ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ।। ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ।। ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ।। ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ।। ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ।। ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ।।੧।।

ਪਦ ਅਰਥ:- ਅਠੀ ਪਹਰੀ-ਦਿਨ ਦੇ ਅਠਾਂ ਪਹਿਰਾਂ ਵਿੱਚ। ਅੱਠ ਖੰਡ- ਧਰਤੀ ਦੇ ਅੱਠ ਹਿੱਸਿਆਂ ਦੇ ਪਦਾਰਥਾਂ ਵਿੱਚ। ਨਾਵਾ ਖੰਡ-ਮਨੁੱਖਾ ਸਰੀਰ ਨੂੰ ਮਿਥ ਲਿਆ ਜਾਏ। ਤਿਸੁ ਵਿਚਿ-ਇਸ ਨਾਵੇਂ ਖੰਡ ਮਨੁੱਖਾ ਸਰੀਰ ਵਿੱਚ। ਨਉ ਨਿਧਿ-ਨੌਂ ਖਜ਼ਾਨੇ, ਭਾਵ ਸਾਰੀ ਸ੍ਰਿਸ਼ਟੀ ਦਾ ਧਨ। ਗੁਣੀ ਗਹੀਰੁ-ਅਥਾਹ ਗੁਣਾਂ ਵਾਲੇ ਪ੍ਰਮਾਤਮਾਂ ਨੂੰ। ਕਰਮਵੰਤੀ-ਕਰਮਾਂ ਵਾਲਿਆਂ ਨੇ, ਭਾਗਾਂ ਵਾਲਿਆਂ ਨੇ। ਕਰਿ-ਕਰ ਕੇ, ਧਾਰ ਕੇ। ਸਬਾਹ- ਸਵੇਰ। ਸੁਰਤਿਆ- ਉੱਚੀ ਸੁਰਤ ਵਾਲਿਆਂ ਨੂੰ। ਦਰੀਆਵਾ ਸਿਉ-ਦਰਿਆਵਾਂ ਨਾਲ, ਉਹਨਾਂ ਗੁਰਮੁੱਖਾਂ ਨਾਲ ਜਿਨ੍ਹਾਂ ਦੇ ਅੰਦਰ ਨਾਮ ਦਾ ਪ੍ਰਵਾਹ ਚਲ ਰਿਹਾ ਹੈ। ਮਨਿ-ਮਨ ਵਿਚ। ਮੁਖਿ-ਮੂੰਹ ਵਿਚ। ਕਰਮੀ-ਪ੍ਰਭੂ ਦੀ ਮਿਹਰ ਨਾਲ। ਹੋਇ ਪਸਾਉ- ਬਖਸ਼ਸ਼ ਹੁੰਦੀ ਹੈ, ਦਾਤ ਮਿਲਦੀ ਹੈ। ਕੰਚਨ-ਸੋਨਾ। ਕਾਇਆ-ਸਰੀਰ। ਕਸੀਐ-ਕੱਸ ਲਾਈ ਜਾਂਦੀ ਹੈ, ਪਰਖ ਕੀਤੀ ਜਾਂਦੀ ਹੈ। ਵੰਨੀ-ਚੰਗੇ ਵੰਨ ਦਾ। ਤਾਉ-ਤਪਾਣ। ਸਤੁ-ਉੱਚਾ ਆਚਰਨ। ਕੂੜੈ ਰਾਸਿ-ਕੂੜ ਦੀ ਰਾਸ, ਝੂਠ ਦੀ ਪੂੰਜੀ ਘਟਦੀ ਹੈ।। ਓਥੈ-ਗੁਰਮੁਖਾਂ ਦੀ ਸੰਗਤ ਵਿੱਚ। ਖੋਟੇ-ਖੋਟੇ ਕੰਮ। ਸਟੀਅਹਿ-ਸੁੱਟ ਦਿੱਤੇ ਜਾਂਦੇ ਹਨ। ਕੀਚਹਿ ਸਾਬਾਸਿ-ਸਲਾਹੇ ਜਾਂਦੇ ਹਨ। ਬੋਲਣੁ-ਗਿਲ੍ਹਾ। ਫਾਦਲੁ-ਫਜ਼ੂਲ, ਵਿਅਰਥ।

## ਰਾਗੁ ਮਾਝ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਪ | ਨ | ਸਂ | ਰਂ | ਨਧ | ਪ | ਪ | ਧ | ਪ | ਮ | ਗ | ਮ | – |
| ਕ | ਰ | ਮ | ਵੰ | S | ਤੀS | S | ਸਾ | ਲਾ | ਹਿ | ਆ | S | S | S |
| ਗੁ | ਰ | ਗੁ | ਸ | ਰ | ਨ਼ | ਸ | ਨ਼ | ਧ਼ | ਪ਼ | ਨ਼ | - | ਸ | - |
| ਨਾ | ਨ | ਕ | ਕ | S | ਰਿ | S | ਗੁ | S | ਰੁ | ਪੀ | S | ਰੁ | S |
| x | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | – | ਨ | ਨ | ਸਂ | – | ਸਂ | ਰਂ | – | ਨ | – | ਸਂ | – |
| ਅ | ਠੀ | S | ਪ | ਹ | ਰੀ | S | ਅ | ਠ | S | ਖੰ | S | ਡ | S |
| ਸਂ | ਗੁਂ | – | ਰਂ | – | ਗੁਂ | – | ਸਂ | ਰਂ | – | ਨ | – | ਸਂ | – |
| ਨਾ | ਵਾ | S | ਖੰ | S | ਡੁ | S | ਸ | ਰੀ | S | ਰੁ | S | S | S |

ਰਾਗੁ ਮਾਝ

| | | | | | | | | | | | | | |
|---|---|---|---|---|---|---|---|---|---|---|---|---|---|
| ਸੰਸੰ | ਸੰ | ਰੰ | ਨੁ | ਧ | ਪ | ਪ | ਮ | ਪ | ਮ | ਮ | ਗ | ਮ | - |
| ਤਿਸੁ | ਵਿ | ਚਿ | ਨ | ਉ | ਨਿ | ਧਿ | ਨਾ | S | ਮੁ | ਏ | S | ਕੁ | S |
| ਮ | ਗੁ | ਗੁ | ਰ | - | ਗੁ | - | ਸ | ਰ | - | ਨ਼ | - | ਸ | - |
| ਭਾ | ਲ | ਹਿ | ਗੁ | S | ਣੀ | S | ਗ | ਹੀ | S | ਰੁ | S | S | S |
| x | | | 2 | | | | 0 | | | 3 | | | |

ਅਲਾਪ:-

| | | | | | | | | | | | | | | |
|---|---|---|---|---|---|---|---|---|---|---|---|---|---|---|
| 1) | ਸ | - | ਰ | ਮ | ਪ | ਮ | - | ਗੁ | ਸ | ਰ | ਨ਼ | - | ਸ | - |
| 2) | ਰ | ਮ | ਪ | ਨ | - | ਸੰ | - | ਨੁ | ਧ | ਪ | ਗੁ | ਸਰ | ਨ਼ | ਸ |
| 3) | ਮ | ਪ | ਨ | ਸੰ | - | ਨ | ਸੰ | ਸੰ | ਗੁੰ | ਰੰ | ਗੁੰ | ਸੰਰੰ | ਨ | ਸੰ |
| | ਨੁ | ਧ | ਪ | ਧ | ਮ | ਗ | ਮ | ਗੁ | ਸ | ਰ | ਨ਼ | - | ਸ | - |
| | x | | | 2 | | | | 0 | | | 3 | | | |

## ਰਾਗੁ ਮਾਝ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| ਪ | ਧ | ਪ | ਮ | ਗ | ਮ | ਸੰ | ਗੁੰ | - | ਰੰ | ਗੁੰ | - |
| ਕ | ਰ | ਮ | ਵੰ | ਤੀ | S | ਨਾ | ਵਾ | S | ਖੰ | ਡੁ | S |
| ਗੁ | ਸ | ਰ | ਨ਼ | - | ਸ | ਸੰ | ਰੰ | - | ਨ | ਸੰ | - |
| ਸਾ | ਲਾ | ਹਿ | ਆ | S | S | ਸ | ਰੀ | S | ਰੁ | S | S |
| ਸ | ਸ | ਰ | ਨ਼ | ਧ਼ | ਪ਼ | ਸੰਸੰ | ਸੰ | ਰੰ | ਨੁਨੁ | ਧ | ਪ |
| ਨਾ | ਨ | ਕ | ਕ | S | ਰਿ | ਤਿਸੁ | ਵਿ | ਚਿ | ਨਉ | ਨਿ | ਧਿ |
| ਨ਼ | - | ਸ | ਗੁ | ਸਰ | ਨ਼ਸ | ਪ | ਧ | ਪ | ਮ | ਗ | ਮ |
| ਗੁ | S | ਰੁ | ਪੀ | SS | ਰੁS | ਨਾ | S | ਮੁ | ਏ | S | ਕੁ |
| x | | | 0 | | | ਮ | ਪ | ਮ | ਗੁ | ਗੁ | - |
| | | ਅੰਤਰਾ | | | | ਭਾ | ਲ | ਹਿ | ਗੁ | ਣੀ | S |
| ਮ | ਮ | - | ਪ | ਪ | ਨ | ਸ | ਰ | - | ਨ਼ | ਸ | - |
| ਅ | ਠੀ | S | ਪ | ਹ | ਰੀ | ਗ | ਹੀ | S | ਰੁ | S | S |
| ਸੰ | ਸੰ | - | ਰੰ | ਨ | ਸੰ | x | | | 0 | | |
| ਅ | ਠ | S | ਖੰ | S | ਡ | | | | | | |

## ਪਉੜੀ ਨੰ. ੧੮ ਦੂਜਾ ਸਲੋਕ (੧੪੬)

**ਮ:੨।। ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।। ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।। ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ।।ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।। ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।। ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ।।੨।।**

ਪਦ ਅਰਥ:- ਦੁਇ-ਦੋਵੇਂ। ਦਾਈ-ਖਿਡਾਵੀ। ਦਾਇਆ-ਖਿਡਾਵਾ। ਵਾਚੇ-ਵਾਚਦਾ ਹੈ, ਵਿਚਾਰਦਾ ਹੈ, ਪੜ੍ਹਦਾ ਹੈ। ਧਰਮੁ-ਧਰਮ ਰਾਜ। ਹਦੂਰਿ-ਆਪਣੇ ਸਾਹਮਣੇ। ਕਰਮੀ ਆਪੋ ਆਪਣੀ-ਆਪੋ ਆਪਣੇ ਕੀਤੇ ਕਰਮਾਂ ਅਨੁਸਾਰ। ਗਏ ਘਾਲਿ-ਘਾਲ ਕੇ ਗਏ, ਸਫ਼ਲ ਕਰ ਗਏ। ਮਸਕਤਿ-ਮੁਸ਼ੱਕਤ, ਮਿਹਨਤ। ਮੁਖ ਉਜਲੇ -ਉਜਲ ਮੂੰਹ ਵਾਲੇ। ਹੋਰ ਕੇਤੀ- ਹੋਰ ਬਥੇਰੀ ਸ੍ਰਿਸਟੀ। ਛੁਟੀ-ਮੁਕਤ ਹੋ ਗਈ, ਬੁਰਿਆਈਆਂ ਤੋਂ ਬਚ ਗਈ। ਨਾਲਿ- (ਉਜਲ-ਮੁੱਖ ਬੰਦਿਆਂ) ਦੀ ਸੰਗਤ ਵਿੱਚ।

### ਰਾਗੁ ਮਾਝ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | ਮ | ਪ | ਧ | ਮ | ਪ | ਗੁ | ਰਗੁ | ਸ | ਰ | ਨੇ | ਸ |
| ਜਿ | ऽ | ਨੀ | ऽ | ਨਾ | ਮੁ | ਧਿ | ਆऽ | ਇ | ऽ | ਆ | ऽ |
| ਮ | ਪ | ਨ | ਸਂ | ਨੁ | ਧਪ | ਮ | ਪ | ਗੁ | ਸਰ | ਨੇ | ਸ |
| ਗ | ऽ | ਏ | ऽ | ਮ | ਸऽ | ਕ | ਤਿ | ਘਾ | ऽऽ | ਲਿ | ऽ |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮਮ | ਪ | ਨ | - | ਸਂ | ਸਂ | ਸਂ | ਗੁਂ | ਰਂਗੁਂ | ਸਂਰਂ | ਨ | ਸਂ |
| ਪਉ | ऽ | ਣੁ | ऽ | ਗੁ | ਰੂ | ਪਾ | ऽ | ਣੀऽ | ऽऽ | ਪਿ | ਤਾ |
| ਸਂ | ਨੁ | ਧ | ਪ | ਮ | ਪ | ਮਗੁ | ਮ | ਗੁ | ਰਗੁ | ਸਰ | ਨੇਸ |
| ਮਾ | ऽ | ਤਾ | ऽ | ਧ | ਰ | ਤਿऽ | ऽ | ਮ | ਹऽ | ਤੁऽ | ऽऽ |
| x | | 0 | | 2 | | 0 | | 3 | | 4 | |

**ਅਲਾਪ:-**

| | | | | | | | | | | | | |
|---|---|---|---|---|---|---|---|---|---|---|---|---|
| 1) | ਸ | - | ਨੇ | ਸ | ਰ | ਨੇ | ਸ | ਨੁ | ਧ | ਪ | ਨੇ | ਸ |
| 2) | ਮ | ਪ | ਨ | ਸਂ | ਨੁ | ਧ | ਪ | ਮ | ਗੁ | ਸਰ | ਨੇ | ਸ |
| 3) | ਮ | ਪ | ਨ | - | ਸਂ | - | ਗੁਂ | - | ਰਂ | ਗੁਂ | ਸਂ | ਰਂ |
| | ਨ | ਸਂ | ਨੁ | ਧ | ਪ | - | ਮ | ਗੁ | ਸ | ਰ | ਨੇ | ਸ |
| | x | | 0 | | 2 | | 0 | | 3 | | 4 | |

ਰਾਗੁ ਮਾਝ

ਤਾਨਾਂ:-

1) ਮਪ ਨਸੰ ਰੰਸੰ ਨਸੰ ਨੁਨੁ ਧਪ ਮਪ ਗਮ ਰਪ ਗੁ- ਸਰ ਨ਼ਸ

2) ਪਨੁ ਧਪ ਮਪ ਨਸੰ ਰੰਸੰ ਨਸੰ ਨੁਨੁ ਧਪ ਗੁ- ਰਗੁ ਸਰ ਨ਼ਸ

3) ਸੰਰੰ ਨਸੰ ਨੁਨੁ ਧਪ ਪਨੁ ਧਪ ਮਪ ਮਗੁ ਰਗੁ ਸਰ ਨ਼ਨ਼ ਸ-

ਤਿਹਾਈਆਂ:-

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੧੯ ਦੂਜਾ ਸਲੋਕ (੧੪੭)

**ਮਃ ੨॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥ ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥ ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥ ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥**

ਪਦ ਅਰਥ:- ਆਖਣੁ-ਮੂੰਹ। ਆਖਿ-ਬੋਲ ਬੋਲ ਕੇ। ਸੁਨਣਿ-ਸੁਣਨ ਨਾਲ। ਗੁਣ ਗਾਹਕ-ਗੁਣਾਂ ਦਾ ਗਾਹਕ, ਰਸਾਂ ਦੇ ਗਾਹਕ। ਇਕ ਵੰਨ-ਇੱਕ ਰੰਗ ਦੇ। ਭੁਖਿਆ-ਭੁੱਖ ਦੇ ਅਧੀਨ ਹੋਇਆਂ ਦੀ। ਭੁਖ-ਤ੍ਰਿਸ਼ਨਾ, ਚਸਕਾ। ਗਲੀ-ਗੱਲਾਂ ਕੀਤਿਆਂ, ਸਮਝਾਇਆਂ। ਭੁਖਾ-ਤ੍ਰਿਸ਼ਨਾ ਅਧੀਨ ਮਨੁੱਖ। ਤਾ-ਤਦੋਂ। ਜਾ-ਜਦੋਂ। ਕਹਿ-ਕਹਿ ਕੇ, ਆਖ ਕੇ। ਗੁਣੀ-ਗੁਣਾਂ ਦਾ ਮਾਲਕ ਪ੍ਰਮਾਤਮਾ ਵਿੱਚ। ਸਮਾਇ-ਲੀਨ ਹੋ ਜਾਏ।

## ਰਾਗੁ ਮਾਝ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਰ | ਪਪ | ਮ | ਗ | ਮ | ਗੁ | ਰਗੁ | ਸਰ | ਨ਼ਸ |
| ਨਾ | ਨਕ | ਭੁ | ਖਾ | ऽ | ਤਾ | ऽऽ | ਰऽ | ਜੈऽ |
| ਸ | ਸਰ | ਨ਼ਧ਼ | ਪ਼ | ਨ਼ | ਸ | ਗੁ | ਸਰ | ਨ਼ਸ |
| ਜਾ | ਗੁਣ | ਕऽ | ਹਿ | ऽ | ਗੁ | ਣੀ | ਸਮਾ | ਇऽ |
| x | | 2 | | | 3 | | | |

## ਅੰਤਰਾ

| | | | | | | | | |
|---|---|---|---|---|---|---|---|---|
| ਮ | ਪਪ | ਨ | ਸੰਰੰ | ਸੰ | ਸੰ | ਗੰ | ਸੰਰੰ | ਨਸੰ |
| ਆ | ਖਣੁ | ਆ | ਖਿS | ਨ | ਰ | ਜਿ | ਆS | SS |
| ਸੰਨੁ | ਧ | ਪ | ਮਪ | ਮ | ਗੁ | ਸਰ | ਨ਼ | ਸ |
| ਸੁਨ | ਣਿ | ਨ਼ | ਰS | ਜੇ | ਕੰ | SS | ਨ | S |
| X | | 2 | | | 3 | | | |

**ਅਲਾਪ:-**

| | | | | | | | | | |
|---|---|---|---|---|---|---|---|---|---|
| 1) | ਸ | ਨ਼ਸ | ਨ਼ਧ਼ | ਪ਼ | ਨ਼ | ਸ | ਗੁ | ਸਰ | ਨ਼ਸ |
| 2) | ਸ | ਰਮ | ਪੰਧ | ਮਪ | ਮਗ | ਮ | ਗੁ | ਸਰ | ਨ਼ਸ |
| 3) | ਮ | ਪ | ਨ | ਸੰ | - | ਨ | ਸੰ | ਗੰ | ਰੰਗੰ |
| | ਸੰਰੰ | ਨ | ਸੰ | ਨੁਧ | ਪ | ਗੁ | ਰਗੁ | ਸਰ | ਨ਼ਸ |
| | X | | 2 | | | 3 | | | |

**ਤਾਨਾਂ:-**

1) ਪਧਮਪ ਮਗੁਰਰ ਗੁਗੁਸਰ ਨ਼ਸਮਪ ਨਸੰਨੁਨੁ ਧਪਪਧ ਮਪਮਗੁ ਰਰਗੁਗੁ ਸਰਨ਼ਸ
2) ਸਰਮਮ ਰਮਪਪ ਮਪਨਨ ਪਨਸੰਸੰ ਗੁੰਗੁੰਰੰਗੁੰ ਸੰਰੰਸੰਸੰ ਨੁਨੁਧਪ ਮਗੁਰਗੁ ਸਰਨ਼ਸ
3) ਪਨੁਧਪ ਧਮਗਮ ਰਪਗੁ- ਸਰਨ਼ਸ ਮਪਨਸੰ ਨੁਨੁਧਪ ਧਮਗਮ ਰਪਗੁ- ਸਰਨ਼ਸ

**ਤਿਹਾਈਆਂ:-**

1) ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ-ਦੂਜੀ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਇੱਕ ਮਾਤਰ ਬਿਸਰਾਮ ਦੇ ਕੇ ਦੋ ਵਾਰ ਲੈਣਾ ਹੈ। ਤੀਜੀ ਵਾਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 9ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਪਹਿਲਾ ਸਲੋਕ (੧੪੮)

**ਸਲੋਕੁ ਮਹਲਾ ੨॥ ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥ ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥ ਗੁਰਮੁਖ ਸਿਉ ਮਨਮੁਖ ਅੜੇ ਡੁਬੈ ਹਕਿ ਨਿਆਇ॥ ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥ ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥**

ਪਦ ਅਰਥ:-ਮੰਤ੍ਰੀ-ਮਾਂਦਰੀ। ਨਾਗੀ-ਨਾਗੀਂ, ਸੱਪਾਂ ਨੂੰ। ਲਗੈ ਜਾਇ- ਜਾ ਹੱਥ ਪਾਏ। ਕੂਚਾ-ਲੰਬੂ, ਮੁਆਤਾ ਅਤੀ ਹੂ- ਅੱਤ ਦੇ ਕਾਰਨ, ਅੱਤ ਦੇ ਮੂਰਖਪੁਣੇ ਕਰਕੇ। ਅੜੇ-ਖਹਿਬੜਦਾ ਹੈ। ਹਕਿ-ਨਿਆਇ-ਸੱਚੇ ਨਿਆਂ ਅਨੁਸਾਰ। ਵਿਉਪਾਇ-ਨਿਰਨਾ ਕਰਕੇ। ਸਭ ਕਿਛੁ-ਹਰੇਕ ਕੰਮ। ਰਜਾਇ-ਰਜ਼ਾ ਵਿੱਚ।

## ਰਾਗੁ ਮਾਝ ਫਰੋਦਸਤ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਪ | ਨ | ਨ | ਸਂ | ਰਂ | ਨ | ਸਂ | ਸਂ | - | ਰਂ | ਨੁ | ਧ | ਪ |
| ਆ | S | ਪ | ਣ | ਹ | S | ਥੀ | S | ਆ | S | ਪ | ਣੈ | S | S |
| ਪ | - | ਮ | ਪ | ਮ | ਗ | ਮ | - | ਗੁ | ਰ | ਗੁ | ਸਰ | ਨ਼ | ਸ |
| ਦੇ | S | S | S | ਕੂ | S | ਚਾ | S | ਆ | S | ਪੇ | ਲਾS | S | ਇ |
| x | | 0 | | 2 | | 3 | | 4 | | | 5 | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | - | ਪਪ | - | ਨ | - | ਸਂ | - | ਸਂ | ਗੁਂ | ਸਂ | ਰਂ | ਨ | ਸਂ |
| ਮੈਂ | S | ਤ੍ਰੀ | S | ਹੋ | S | ਇ | S | ਅ | ਨੂ | ਹਿ | ਆ | S | S |
| ਸਂ | ਨੁ | ਧ | ਪ | ਮ | ਗ | ਮ | - | ਗੁ | ਰਗੁ | ਸ | ਰ | ਨ਼ | ਸ |
| ਨਾ | S | ਗੀ | S | ਲ | S | ਗੈ | S | ਜਾ | SS | S | ਇ | S | S |
| x | | 0 | | 2 | | 3 | | 4 | | | 5 | | |

**ਅਲਾਪ:-**

| | | | | | | | | | | | | | |
|---|---|---|---|---|---|---|---|---|---|---|---|---|---|
| 1)ਸ | - | ਰ | ਪ | ਮ | ਗ | ਮ | - | ਗੁ | - | ਸ | ਰ | ਨ਼ | ਸ |
| 2)ਰ | - | ਮ | ਪ | ਧ | ਪ | ਮ | ਪ | ਮ | ਗੁ | ਸ | ਰ | ਨ਼ | ਸ |
| 3)ਮ | ਪ | ਨ | - | ਸਂ | - | ਨ | ਸਂ | ਗੁਂ | - | ਰਂ | ਗੁਂ | ਸਂ | ਰਂ |
| 4)ਨ | ਸਂ | ਨੁ | ਧ | ਪ | - | ਮ | ਗ | ਮ | - | ਗੁ | ਸਰ | ਨ਼ | ਸ |
| x | | 0 | | 2 | | 3 | | 4 | | | 5 | | |

**ਤਾਨਾਂ:-**

1) ਰਮ ਪਰ ਮਪ ਨਸਂ ਸਂਗੁਂ ਸਂਰਂ ਨਸਂ ਨੁਨੁ ਧਪ ਮਪ ਗੁ- ਰਗੁ ਸਰ ਨ਼ਸ
2) ਪਧ ਮਪ ਨਸਂ ਰਂਸਂ ਗੁਂਗੁਂ ਸਂਰਂ ਨਸਂ ਨੁਨੁ ਧਪ ਮਪ ਗੁ- ਸਰ ਨ਼ਨ਼ ਸ-
3) ਰਮ ਪਧ ਮਪ ਨਸਂ ਸਂਗੁਂ ਸਂਰਂ ਨਸਂ ਰਂਸਂ ਨੁਨੁ ਧਪ ਮਪ ਮਗੁ ਸਰ ਨ਼ਸ

**ਤਿਹਾਈਆਂ:-**

1) ਬੰਦਸ਼ ਅਨੁਸਾਰ ਪਹਿਲੀ ਤੋਂ ਚੌਥੀ ਮਾਤਰ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) 9ਵੀਂ ਤੋਂ 14ਵੀਂ ਮਾਤਰ ਦਾ ਟੁਕੜਾ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਮਾਤਰ ਤੇ 'ਆ' ਤੇ 9ਵੀਂ ਤੇ S ਦੇ ਕੇ 8ਵੀਂ ਤੋਂ 14ਵੀਂ ਮਾਤਰ ਦੇ 7 ਮਾਤਰਾਂ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਦੂਜਾ ਸਲੋਕ (੧੪੮)

**ਮਹਲਾ ੨।। ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ।। ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ।। ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ।। ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ।। ਲਬਿ ਨ ਚਲਈ, ਸਚਿ ਰਹੈ ਸੋ ਵਿਸਟੁ ਪਰਵਾਣੁ।। ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ।। ਅਗੈ ਓਹੁ ਅੰਗਮੁ ਹੈ ਵਾਹੇਦੜੁ ਜਾਣੁ।।੨।।**

ਪਦ ਅਰਥः- ਪਾਰਖੁ-ਪਰਖਈਆ। ਜਾਣੁ-ਜਾਣੋ, ਸਮਝੋ। ਸੁਜਾਣੁ-ਸਿਆਣਾ। ਵਾਟ-ਵਾਟੇ, ਰਾਹ ਵਿੱਚ। ਮਾਮਲਾ-ਝੇੜਾ, ਝੰਬੇਲਾ। ਮਿਹਮਾਣੁ-ਪਰਾਹੁਣਾ, ਪਰਦੇਸੀ, ਮੁਸਾਫ਼ਿਰ। ਮੂਲੁ-ਅਸਲਾ। ਹਾਣਿ-ਹਾਣੀ, ਹਮ-ਉਮਰ। ਹਾਣੁ-ਉਮਰ, ਜ਼ਿੰਦਗੀ ਦਾ ਸਮਾਂ। ਲਬਿ-ਲੱਬ ਦੇ ਆਸਰੇ। ਚਲਈ-ਚਲੈ, ਤੁਰਦਾ। ਵਿਸਟੁ-ਵਿਚੋਲਾ। ਪਰਵਾਣੁ-ਮੰਨਿਆ-ਪ੍ਰਮੰਨਿਆ। ਸਰੁ-ਤੀਰ। ਸੰਧੇ-ਚਲਾਏ। ਆਗਾਸ-ਅਕਾਸ਼। ਬਾਣੁ-ਤੀਰ। ਅਗੰਮੁ-ਅਪਹੁੰਚ। ਵਾਹੇਦੜੁ-ਤੀਰ ਵਾਹੁਣ ਵਾਲਾ। ਜਾਣੁ-ਜਾਣੋ, ਯਕੀਨ ਕਰੋ।

### ਰਾਗੁ ਮਾਝ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧ | ਪ | ਮ | ਗ | ਮ | ਰ | ਪ | ਗੁ | ਸਰ | ਨ਼ | ਸ |
| ਰੋ | S | ਗੁ | ਦਾ | ਰੂ | S | ਦੋ | S | ਵੈ | ਬੁS | ਝੈ | S |
| ਮ | ਪ | ਨ | ਸੰ | ਨੁਧ | ਪ | ਮ | ਗ | ਮ | ਗੁ | ਸਰ | ਨੁਸ |
| ਤਾ | S | S | ਵੈ | ਦੁS | S | ਸੁ | ਜਾ | S | ਣੁ | SS | SS |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨ | ਸੰ | ਨ | ਸੰ | ਰੰ | ਗੁੰ | ਸੰ | ਰੰਰੰ | ਨ | ਸੰ |
| ਨਾ | ਨ | ਕ | ਪ | ਰ | ਖੇ | ਆ | S | ਪ | ਕਉ | S | S |
| ਸੰ | ਰੰ | ਨੁ | ਧ | ਪ | ਪ | ਮ | ਗੁ | ਰ | ਗੁ | ਸਰ | ਨੁਸ |
| ਤਾ | S | S | ਪਾ | ਰ | ਖੁ | ਜਾ | S | S | ਣੁ | SS | SS |
| x | | 0 | | 2 | | 0 | | 3 | | 4 | |

ਅਲਾਪ ਤੇ ਤਾਨਾਂ ਏਕ ਤਾਲ ਬੰਦਸ਼ ਵਾਲੀਆਂ ਹਨ।

**ਤਿਹਾਈਆਂ:-**

1) ਪਹਿਲੀ ਤੋਂ ਛੇਵੀਂ ਮਾਤਰ ਦਾ ਟੁਕੜਾ ਬੰਦਸ਼ ਅਨੁਸਾਰ ਲੈ ਕੇ ਚੌਥੀ ਤੋਂ ਛੇਵੀਂ ਮਾਤਰ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।

2) ਇੱਥੇ ਸੱਤਵੀਂ-ਅਠਵੀਂ ਮਾਤਰ ਤੇ 'ਦੋਵੇ' ਦਾ ਉਚਾਰਨ ਕਰਨਾ ਹੈ। ਪਹਿਲੀ ਤੋਂ ਅਠਵੀਂ ਮਾਤਰ ਨੂੰ ਸੱਮ ਤੋਂ ਲੈ ਕੇ ਫਿਰ 7ਵੀਂ-8ਵੀਂ ਮਾਤਰ ਦਾ ਟੁਕੜਾ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੩ ਦੂਜਾ ਸਲੋਕ (੧੪੯)

**ਮਹਲਾ ੨।। ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ।। ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ।। ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ।। ਕਾਰਣ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ।।੨।।**

ਪਦ ਅਰਥ:- ਨਿਹਫਲੰ-ਵਿਅਰਥ ਹੈ। ਤਸਿ-ਉਸ ਮਨੁੱਖ ਦਾ।। ਜਾਵਤੁ-ਜਦ ਤੱਕ। ਬਿੰਦਤੇ-ਜਾਣਦਾ ਹੈ। ਸੰਸਾਰਸਿ-ਸੰਸਾਰ ਦਾ। ਤਰਹਿ-ਤਰਦੇ ਹਨ। ਕੇ-ਕਈ ਜੀਵ। ਕਰਣ-ਜਗਤ। ਵਸਿ-ਵੱਸ ਵਿੱਚ। ਕਲ-ਕਲਾ, ਸੱਤਿਆ। ਧਾਰਿ-ਟਿਕਾਈ ਹੋਈ।

## ਰਾਗੁ ਮਾਝ ਜੈ ਤਾਲ ਮਾਤਰਾਂ-13 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਰ | ਪ | ਮ | ਗ | ਮ | ਗੁ | - | ਰ | ਗੁ | ਸ | ਰ | ਨ਼ | ਸ |
| ਸਾ | ऽ | ਗ | ਰੰ | ऽ | ਸੰ | ऽ | ਸਾ | ऽ | ਰ | ऽ | ਸਿ | ऽ |
| ਮਮ | ਪ | ਨ | ਸਂ | ਸਂ | ਨੁ | ਧ | ਪ | ਮਪ | ਗੁ | ਸਰ | ਨ਼ | ਸ |
| ਗੁਰ | ਪ | ਰ | ਸਾ | ਦੀ | ਤ | ਰ | ਹਿ | ऽऽ | ਕੇ | ऽऽ | ऽ | ऽ |
| x | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮ | ਪ | ਨ | ਸਂ | - | ਸਂ | ਗੁਂ | ਰਂ | ਗੁਂ | ਸਂ | ਰਂ | ਨ | ਸਂ |
| ਨਿ | ਹ | ਫ | ਲੰ | ऽ | ਤ | ऽ | ਸਿ | ऽ | ਜ | ਨ | ਮ | ਸਿ |
| ਸਂ | ਰਂ | ਨ | - | ਸਂ | ਨੁਨੁ | ਧ | ਪ | ਮਪ | ਗੁ | ਰਗੁ | ਸਰ | ਨ਼ਸ |
| ਜਾ | ऽ | ਵ | ऽ | ਤੁ | ਬ੍ਰ | ਹ | ਮ | ਨऽ | ਬਿੰ | ਦऽ | ਤੇऽ | ऽऽ |
| x | | | | | 2 | | | | 3 | | 4 | |

ਅਲਾਪ:-

| | | | | | | | | | | | | |
|---|---|---|---|---|---|---|---|---|---|---|---|---|
| 1)ਸ | - | ਗੁ | ਸ | ਰ | ਨ਼ | ਸ | ਨੁ਼ | ਧ਼ | ਪ਼ | - | ਨ਼ | ਸ |
| 2)ਰ | ਮ | ਪ | - | ਨੁ | ਧ | ਪ | ਮ | ਗ | ਮ | ਗੁ | ਸਰ | ਨ਼ਸ |
| 3)ਮ | ਪ | ਨ | ਸਂ | - | ਗੁਂ | ਰਂ | ਗੁਂ | ਸਂ | ਰਂ | ਨ | ਸਂ | - |
| ਨੁ | ਧ | ਪ | - | ਮ | ਪ | ਮ | ਗ | ਮ | - | ਗੁ | ਸਰ | ਨ਼ਸ |
| x | | | | | 2 | | | | 3 | | 4 | |

**ਤਾਨਾਂ:-**

1) ਰਮ ਪਧ ਮਪ ਗਮ ਰਮ ਪਨ ਸੰਰੰ ਨਸੰ ਨ਼ਨ਼ ਧਪ ਮਗ਼ ਸਰ ਨ਼ਸ
2) ਪਨ ਸੰਪ ਨਸੰ ਪਨ ਸੰਰੰ ਨਸੰ ਸੰਰੰ ਨਸੰ ਨ਼ਨ਼ ਧਪ ਮਗ਼ ਸਰ ਨ਼ਸ
3) ਮਪ ਨਸੰ ਸੰਰੰ ਨਸੰ ਸੰਗ਼ੰ ਰੰਗ਼ੰ ਸੰਰੰ ਨਸੰ ਪਧ ਮਪ ਗ਼- ਸਰ ਨ਼ਸ

**ਤਿਹਾਈਆਂ:-**

1) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
2) ਇੱਥੇ 12ਵੀਂ ਮਾਤਰ ਤੇ ਨ਼ਸ ਦਾ ਉਚਾਰਨ ਹੈ। ਬੰਦਸ਼ ਅਨੁਸਾਰ 6ਵੀਂ ਤੋਂ 12ਵੀਂ ਮਾਤਰ ਦੇ 7 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

## ਪਉੜੀ ਨੰ. ੨੬ ਦੂਜਾ ਸਲੋਕ (੧੫੦)

**ਮ: ੨।। ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ।। ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ।। ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ।। ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ।।੨।।**

ਪਦ ਅਰਥ:- ਕਿ ਕਰੇ-ਕੀ ਵਿਗਾੜ ਸਕਦਾ ਹੈ। ਸੂਰਜ-ਸੂਰਜ ਨੂੰ। ਚੀਜੀ-ਚੀਜ਼ਾਂ। ਨਾਨਕ-ਹੇ ਨਾਨਕ। ਤਾਂ-ਤਦੋਂ। ਪਤਿ-ਇੱਜ਼ਤ। ਸੋਇ-ਉਹ ਪ੍ਰਭੂ ਹੀ।

### ਰਾਗੁ ਮਾਝ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨ | ਸੰ | ਰੰ |
| | | | | | | | | | | | ਨਾ | S | ਨ | S | ਕ |
| ਸੰ | ਨ਼ | ਧ | ਪ | ਮ | ਗ | ਮ | ਗ਼ | ਸਰ | ਨ਼ | ਸ | ਸ | ਨ਼ | ਧ਼ | - | ਪ਼ |
| ਤਾ | S | ਪ | ਤਿ | ਜਾ | S | ਣੀ | S | ਐS | S | S | ਜਾ | S | ਪ | S | ਤਿ |
| ਨ਼ | ਸ | ਸ | ਗ਼ | ਰ | ਗ਼ | ਸ | ਰ | ਨ਼ | - | ਸ | | | | | |
| ਰ | S | ਖੈ | S | ਸੋ | S | S | S | ਇ | S | S | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨ | - | - |
| | | | | | | | | | | | ਅ | S | ਗੀ | S | S |
| ਸੰ | ਰੰ | ਨ | ਸੰ | ਰੰ | - | ਮੰਗ਼ੰ | ਮੰ | ਗ਼ੰ | ਸੰਰੰ | ਨਸੰ | ਸੰ | - | ਸੰ | - | ਰੰ |
| ਪਾ | S | ਲਾ | S | ਕਿ | S | SS | S | ਕ | ਰੇS | SS | ਸੂ | S | ਰ | S | ਜ |
| ਨ਼ | ਧ | ਪ | - | ਮਗ | ਮ | ਗ਼ | ਰਗ਼ | ਸਰ | ਨ਼ | ਸ | | | | | |
| ਕੇ | S | ਹੀ | S | ਰਾS | S | S | SS | ਤਿS | S | S | | | | | |
| x | | | | 2 | | | | 0 | | | | 3 | | | |

ਰਾਗੁ ਮਾਝ

**ਅਲਾਪ:-** 12ਵੀਂ ਤੋਂ 11ਵੀਂ ਮਾਤਰ ਤੱਕ।

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1) | ਸ | - | ਨ਼ | ਸ | ਗੁ | - | ਰ | ਗੁ | ਸ | ਰ | ਨ਼ | ਸ | ਪ਼ | ਨ਼ | ਸ | - |
| 2) | ਰ | ਮ | ਪ | - | ਨੁ | ਧ | ਪ | - | ਮ | ਗ | ਮ | ਗੁ | ਸਰ | ਨ਼ | ਸ | - |
| 3) | ਮ | ਪ | ਨ | - | ਸਂ | - | ਨ | ਸਂ | ਗੁਂ | - | ਰਂ | ਗੁਂ | ਸਂ | ਰਂ | ਨ | ਸਂ |
| | ਸਂ | ਨੁ | ਧ | ਪ | ਮ | ਗ | ਮ | - | ਗੁ | - | ਰ | ਗੁ | ਸ | ਰ | ਨ਼ | ਸ |
| | X | | | | 2 | | | | 0 | | | | 3 | | | |

## ਪਉੜੀ ਨੰ. ੨੭ ਪਹਿਲਾ ਸਲੋਕ (੧੫੦)

**ਸਲੋਕੁ ਮਃ ੨॥ ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥੧॥**

ਪਦ ਅਰਥ:- ਦੀਖਿਆ-ਸਿੱਖਿਆ। ਆਖਿ-ਆਖ ਕੇ, ਸੁਣਾ ਕੇ। ਬੁਝਾਇਆ-ਗਿਆਨ ਦਿੱਤਾ ਹੈ। ਸਿਫਤੀ-ਸਿਫਤ ਸਲਾਹ ਦੇ ਰਾਹੀਂ। ਸਚਿ-ਸੱਚ ਵਿੱਚ। ਸਮੇਉ- ਸਮਾਈ ਦਿੱਤੀ ਹੈ, ਜੋੜਿਆ ਹੈ। ਕਿਆ-ਹੋਰ ਕੀ? ਨਾਨਕ-ਹੇ ਨਾਨਕ।

### ਰਾਗੁ ਮਾਝ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸਂ | ਸਂ | ਸਂਰਂ | ਨੁ | ਧ | ਪ | ਪਧ | ਮਪ | ਮ | ਗੁ | ਸਰ | ਨ਼ਸ |
| ਤਿ | ਨ | ਕਉ | ਕਿ | ਆ | S | ਉS | ਪS | ਦੇ | ਸੀ | ਐS | SS |
| ਨ਼ | ਸ | ਸਰ | ਨ਼ | ਧ਼ | ਪ਼ | ਨ਼ | ਸ | ਗੁ | ਸਰ | ਨ਼ | ਸ |
| ਜਿ | ਨ | SS | ਗੁ | S | ਰੁ | ਨਾ | ਨ | ਕ | ਦੇS | ਉ | S |
| X | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨ | ਸਂ | ਨ | ਸਂ | ਗੁਂ | ਰਂ | ਗੁਂ | ਸਂਰਂ | ਨ | ਸਂ |
| ਦੀ | ਖਿ | ਆ | ਆ | S | ਖਿ | ਬੁ | ਝਾ | ਇ | ਆS | S | S |
| ਸਂ | ਸਂ | ਰਂ | ਨੁ | ਧ | ਪ | ਮ | ਗ | ਮ | ਗੁ | ਸਰ | ਨ਼ਸ |
| ਸਿ | ਫ | ਤੀ | ਸ | S | ਚਿ | ਸ | ਮੇ | S | ਉ | SS | SS |
| x | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਦੁਗੁਨ - ਸੱਮ ਤੋਂ ਇਕਗੁਨ ਆਰੰਭ ਕਰਕੇ ਦੋਹਾਂ ਚੱਕਰਾਂ ਨੂੰ ਇੱਕਗੁਨ ਵਿੱਚ ਲੈ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਲੈ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਦੁਗੁਨ ਵਿੱਚ 6 ਮਾਤਰਾਂ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

2) ਦੁਗੁਨ - ਚੌਗੁਨ- ਸੱਮ ਤੋਂ ਅਸਥਾਈ ਦੇ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ ਚੌਗੁਨ ਤਿੰਨ ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਚੌਗੁਨ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਦੇ ਆਉਣਾ ਹੈ।

3) ਤਿਗੁਨ - ਸੱਮ ਤੋਂ ਪਹਿਲੇ ਚੱਕਰ ਦੀ ਤਿਗੁਨ ਦੋ ਵਾਰ 4+4=8 ਮਾਤਰਾਂ ਵਿੱਚ ਲੈ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਤਿਗੁਨ 4 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

4) ਤਿਗੁਨ-ਛੇਗੁਨ - ਸੱਮ ਤੋਂ ਅਸਥਾਈ ਦੀ ਤਿਗੁਨ 4+4=8 ਮਾਤਰਾਂ ਵਿੱਚ ਫਿਰ ਪਹਿਲੇ ਚੱਕਰ ਦੀ ਛੇਗੁਨ ਦੋ ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਮੁਕਾ ਕਰਨਾ ਹੈ।

## ਰਾਗੁ ਮਾਝ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਸ | ਗੁ | ਸਸ | ਸਰ | ਨ਼ | ਸ | ਮ | ਪ | ਨ | ਸੰ | ਨ | ਸੰ |
| ਤਿ | ਨ | ਕਉ | ਕਿS | ਆ | S | ਦੀ | ਖਿ | ਆ | ਆ | S | ਖਿ |
| ਰਰ | ਮ | ਪ | ਮਗ | ਮ | - | ਗੁੰ | ਸੰ | ਰੰ | ਨ | ਸੰ | - |
| ਉਪ | ਦੇ | ਸੀ | ਐS | S | S | ਬੁ | ਝਾ | ਇ | ਆ | S | S |
| ਰ | ਪ | - | ਮ | ਗ | ਮ | ਸੰ | ਨ | ਸੰ | ਨੁ | ਧ | ਪ |
| ਜਿ | ਨ | S | ਗੁ | ਰੁ | S | ਸਿ | ਫ | ਤੀ | ਸ | S | ਚਿ |
| ਗੁ | ਸ | ਰ | ਨ਼ | - | ਸ | ਮ | ਗ | ਮ | ਗੁ | ਸਰ | ਨ਼ਸ |
| ਨਾ | ਨ | ਕ | ਦੇ | S | ਉ | ਸ | ਮੇ | S | ਉ | SS | SS |
| x | | | 0 | | | x | | | 0 | | |

# ਰਾਗੁ ਆਸਾ

ਪਰੀਚੈ:-

ਰਾਗੁ- ਆਸਾ ਥਾਟ-ਬਿਲਾਵਲ ਸਵਰ- ਸਾਰੇ ਸ਼ੁਧ

ਵਰਜਿਤ ਸਵਰ-ਆਰੋਹ ਵਿੱਚ ਗੰਧਾਰ ਤੇ ਨਿਸ਼ਾਦ ਜਾਤੀ-ਔੜਵ-ਸੰਪੂਰਨ

ਵਾਦੀ-ਮਧਿਅਮ ਸੰਵਾਦੀ-ਸ਼ੜਜ ਸਮਾਂ-ਰਾਤ ਦਾ ਅੰਤਮ ਪਹਿਰ ਤੇ ਸ਼ਾਮ ਦਾ ਸੰਧੀ ਪ੍ਰਕਾਸ਼

ਆਰੋਹ- ਸ, ਰ ਮ, ਪ, ਧ ਸੰ ਅਵਰੋਹ-ਸੰ ਨ ਧ ਪ, ਮ ਗ ਰ, ਸ ਰ ਗ ਸ

ਮੁਖ ਅੰਗ (ਪਕੜ) - ਰ, ਮ ਪ, ਧ ਸੰ, ਨ ਧ ਪ ਮ, ਗ ਰ, ਸ ਰ ਗ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗੁ ਤਰਤੀਬ ਵਿੱਚ ਰਾਗੁ ਆਸਾ ਦਾ ਚੌਥਾ ਅਸਥਾਨ ਹੈ।

**(ਆਸਾ ਮਹਲਾ ੧ ਵਾਰ ਸਲੋਕਾ ਨਾਲਿ)**

**ਪਉੜੀ ਨੰ. ੧ ਦੂਜਾ ਸਲੋਕ (੪੬੩)**

ਮਹਲਾ ੨।। ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।। ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।।੨।।

ਪਰ ਅਰਥ:- ਸਉ ਚੰਦਾ-ਇਕ ਸੌ ਚੰਦ੍ਰਮਾ। ਏਤੇ-ਇਤਨੇ। ਘੋਰ-ਘੁੱਪ। ਅੰਧਾਰ-ਹਨੇਰਾ।

**ਰਾਗੁ ਆਸਾ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਰ | ਮਮ | - | ਪ | - | ਧ | ਪਧ |
| | | | | | | | ਜੇ | ਸਉ | S | ਚੰ | S | ਦਾ | SS |
| ਸੰ | - | ਸੰਰੰ | ਸੰ | ਨ | ਧ | ਪ | ਧ | ਧ | ਧ | ਪ | ਧ | ਪ | ਮ |
| ਉ | S | ਗS | ਵ | ਹਿ | S | S | ਸੂ | ਰ | ਜ | ਚ | S | ੜ | ਹਿ |
| ਗ | ਰ | - | ਸ | ਰ | ਗ | ਸ | | | | | | | |
| ਹ | ਜਾ | S | ਰ | S | S | S | | | | | | | |
| x | | | 2 | | | | 0 | | | 3 | | | |

**ਅੰਤਰਾ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮ | - | ਪ | ਧ | - | ਪ | ਧ |
| | | | | | | | ਏ | S | ਤੇ | ਚਾ | S | ਨ | ਣ |
| ਸੰ | - | ਸੰ | ਸੰਰੰ | ਗੰਰੰ | ਸੰਨ | ਧ | ਪਪ | ਧ | ਪ | ਮ | - | ਪ | ਧ |
| ਹੋ | S | ਦਿ | ਆਂS | SS | SS | S | ਗੁਰ | ਬਿ | ਨੁ | ਘੋ | S | ਰ | S |
| ਮ | ਗ | ਰ | ਸ | ਰ | ਗ | ਸ | | | | | | | |
| ਅੰ | ਧਾ | S | ਰ | S | S | S | | | | | | | |
| x | | | 2 | | | | 0 | | | 3 | | | |

ਰਾਗੁ ਆਸਾ

**ਅਲਾਪ:-**

| | | | | | | | | | | | | | | |
|---|---|---|---|---|---|---|---|---|---|---|---|---|---|---|
| 1)ਸ | - | - | ਰ | ਗ | ਸ | - | ਰ | ਮ | - | ਗ | ਰ | ਗ | ਸ |
| 2)ਰ | ਮ | - | ਪ | - | ਧ | - | ਸੰ | ਨ | ਧ | ਪ | ਮ | ਗਰ | ਸ |
| 3)ਮ | ਪ | ਧ | ਸੰ | ਰੰ | ਸੰ | - | ਸੰ | ਰੰ | - | ਗੰ | ਰੰ | ਸੰ | - |
| ਸੰ | ਨ | ਧ | ਪ | - | ਮ | - | ਗ | ਰ | - | ਸ | ਰ | ਗ | ਸ |
| x | | | 2 | | | | 0 | | | 3 | | | |

## ਪਉੜੀ ਨੰ. ੨ ਤੀਜਾ ਸਲੋਕ (੪੬੩)

**ਮਹਲਾ ੨॥ ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥ ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥ ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ॥ ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥ ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੩॥**

ਪਦ ਅਰਥ:- ਕੋਠੜੀ- ਨਿੱਕਾ ਜਿਹਾ ਕੋਠਾ, ਰਹਿਣ ਦੀ ਥਾਂ। ਵਾਸੁ-ਵਸੇਬਾ, ਰਿਹਾਇਸ਼। ਹੁਕਮਿ-(ਆਪਣੇ) ਹੁਕਮ ਅਨੁਸਾਰ। ਸਮਾਇ ਲਏ-ਸਮਾਅ ਲੈਂਦਾ ਹੈ, ਆਪਣੇ ਚਰਨਾਂ ਵਿੱਚ ਜੋੜੀ ਰੱਖਦਾ ਹੈ। ਵਿਣਾਸੁ-ਤਬਾਹੀ। ਏਵ ਭਿ ਆਖਿ-ਇਉਂ ਆਖ ਕੇ ਭੀ। ਨ ਜਾਪਈ-ਪਤਾ ਨਹੀਂ ਲਗਦਾ। ਆਣੇ ਰਾਸਿ-ਸਿੱਧੇ ਰਾਹ ਪਾਉਂਦਾ ਹੈ। ਪਰਗਾਸੁ-ਚਾਨਣ, ਜੀਉਣ ਦੀ ਸਮਝ।

## ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰ | ਗ | ਸ | ਰ | - | ਮ | ਪ |
| | | | | | | | | ਇ | ਹੁ | ਜ | ਗੁ | ਸ | ਙ | ਚੈ | ਙ |
| ਧ | - | ਪ | ਮ | ਗ | ਰ | ਗ | ਸ | ਸੰ | - | ਸੰ | ਰੰ | ਸੰ | ਨ | ਧ | ਪ |
| ਕੀ | ਙ | ਹੈ | ਙ | ਕੋ | ਠ | ੜੀ | ਙ | ਸ | ਙ | ਚੇ | ਙ | ਕਾ | ਙ | ਙ | ਙ |
| ਧ | ਪ | ਮ | - | ਗ | ਰ | ਗ | ਸ | | | | | | | | |
| ਵਿ | ਙ | ਚਿ | ਙ | ਵਾ | ਙ | ਸੁ | ਙ | | | | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਮ | ਪ | ਧ | ਸੰ | ਸੰ | ਰੰ | ਸੰ |
| | | | | | | | | ਇ | ਕ | ਨ੍ਹਾ | ਙ | ਹੁ | ਕ | ਮਿ | ਙ |
| ਸੰ | ਰੰ | ਗੰ | ਰੰ | ਸੰ | ਨ | ਧ | - | ਸੰ | ਰੰ | ਸੰ | ਨ | ਧ | ਧ | ਪ | ਮ |
| ਸ | ਮਾ | ਇ | ਙ | ਲ | ਙ | ਏ | ਙ | ਇ | ਕ | ਨ੍ਹਾ | ਙ | ਹੁ | ਕ | ਮੇ | ਙ |
| ਧ | ਪ | ਮ | - | ਗ | ਰ | ਸਰ | ਗਸ | | | | | | | | |
| ਕ | ਙ | ਰੇ | ਙ | ਵਿ | ਙ | ਣਾਙ | ਸੁਙ | | | | | | | | |
| x | | | | 2 | | | | 0 | | | | 3 | | | |

**ਅਲਾਪ:- 9ਵੀਂ ਤੋਂ 8ਵੀਂ ਮਾਤਰ ਤੱਕ**

| | | | |
|---|---|---|---|
| 1)ਸ - ਰ - | ਗ ਰ ਸ - | ਰ - ਮ - | ਗ ਰ ਗ ਸ |
| 2)ਰ - ਮ - | ਪ ਧ ਪ - | ਮ ਪ ਮ - | ਗ ਰ ਗ ਸ |
| 3)ਮ ਪ ਧ - | ਸੰ - ਰੰ ਸੰ | ਸੰ ਰੰ ਗੰ ਰੰ | ਸੰ ਨ ਧ - |
| ਮ ਪ ਧ ਪ | ਮ ਪ ਮ - | ਗ - ਰ - | ਸ ਰ ਗ ਸ |
| x | 2 | 0 | 3 |

**ਤਾਨਾਂ:-**

1) ਸਰ ਮਪ ਧਪ ਮਪ ਮਗ ਰਸ ਸਰ ਗਸ

2) ਮਪ ਧਪ ਸੰਨ ਧਪ ਮਪ ਮ- ਗਰ ਗਸ

3) ਸਰ ਮਮ ਰਮ ਪਪ ਮਪ ਧਧ ਸੰਰੰ ਸੰਸੰ ਸੰਰੰ ਗੰਰੰ ਸੰਨ ਧਪ ਮਪ ਮਗ ਰਗ ਸ-

4) ਪਧ ਪਮ ਮਪ ਮਗ ਰਗ ਰਸ ਸੰਰੰ ਗੰਰੰ ਸੰਨ ਧਪ ਪਧ ਪਮ ਮਪ ਮਗ ਰਗ ਰਸ

**ਤਿਹਾਈਆਂ:-**

1) 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਤਿੰਨ ਵਾਰ ਬਰਾਬਰ ਲੈ ਕੇ 13ਵੀਂ ਤੋਂ 16ਵੀਂ ਮਾਤਰ ਦਾ ਟੁਕੜਾ ਜੋੜ ਕੇ ਸੱਮ ਤੇ ਆਉਣਾ ਹੈ।

2) ਮੁਖੜੇ ਤੋਂ ਅਸਥਾਈ ਦੇ ਦੋਹਾਂ ਚੱਕਰਾਂ ਦੀ, ਸੱਮ ਤੋਂ ਦੁਗੁਨ ਕਰਕੇ ਫਿਰ 9ਵੀਂ ਮਾਤਰ ਤੋਂ ਚੌਥੀ ਦੇ 12 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ 2 ਵਾਰ ਲੈ ਕੇ ਤੀਜੀ ਵਾਰ 9ਵੀਂ ਤੋਂ 16ਵੀਂ ਮਾਤਰ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

3) ਪਹਿਲੀ ਤੋਂ ਅੱਠਵੀਂ ਮਾਤਰ ਦੀ ਸੱਮ ਤੋਂ ਦੁਗੁਨ ਲੈ ਕੇ ਫਿਰ 9ਵੀਂ ਤੋਂ 16ਵੀਂ ਮਾਤਰ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

4) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਰਾਗੁ ਆਸਾ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਸਸ | ਰ | ਗ | ਰ | ਗ | ਸ | ਮ | ਪ | ਧ | ਸੰ | ਰੰ | ਸੰ |
| ਇਹੁ | ਜ | ਗੁ | ਸ | ਚੈ | ਕੀ | ਇ | ਕ | ਨ੍ਹਾ | ਹੁ | ਕ | ਮਿ |
| ਰ | ਮ | ਪ | ਸੰਨ | ਧ | ਧ | ਰੰ | ਰੰ | ਰੰ | ਗੰਰੰ | ਸੰਨ | ਧ |
| ਹੈ | S | S | ਕੋਂS | ਠ | ੜੀ | ਸ | ਮਾ | ਇ | ਲਏ | SS | S |
| ਪ | ਧ | ਪ | ਮ | ਪਮ | ਗ | ਸੰ | ਨ | ਧ | ਪ | ਧਪ | ਮ |
| ਸ | ਚੇ | S | ਕਾ | SS | S | ਇ | ਕ | ਨਾ | ਹੁ | ਕS | ਮੇ |
| ਸ | ਰ | ਗ | ਰ | ਰਗ | ਸ | ਗ | ਰ | - | ਸਰ | ਗਰ | ਸ |
| ਵਿ | S | ਚਿ | ਵਾ | SS | ਸੁ | ਕ | ਰੇ | S | ਵਿS | ਣਾS | ਸੁ |
| x | | | 0 | | | x | | | 0 | | |

## ਪਉੜੀ ਨੰ. ੭ ਦੂਜਾ ਸਲੋਕ (੪੬੬)

**ਮਹਲਾ ੨।। ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ।। ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ।। ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ।। ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ।। ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ।। ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ।। ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ।।੨।।**

ਪਦ ਅਰਥः- ਹਉਮੈ - ਜੀਵ ਦਾ ਆਪਣੀ 'ਮੈਂ" ਦਾ ਖਿਆਲ, ਖ਼ੁਦੀ। ਹਉਮੈ ਜਾਤਿ- ਹਉਮੈ ਦਾ ਕੁਦਰਤੀ ਸੁਭਾਉ। ਹਉਮੈ ਕਰਮ- ਹਉਮੈ ਦੇ ਕੰਮ। ਕਮਾਹਿ-ਜੀਵ ਕਮਾਉਂਦੇ ਹਨ। ਬੰਧਨਾ-ਫਾਹੀਆਂ। ਫਿਰਿ ਫਿਰਿ- ਮੁੜ ਮੁੜ। ਪਾਹਿ-ਪੈਂਦੇ ਹਨ। ਊਪਜੈ- ਪੈਦਾ ਹੁੰਦਾ ਹੈ। ਕਿਤੁ ਸੰਜਮਿ- ਕਿਸ ਜੁਗਤੀ ਨਾਲ। ਪਇਐ ਕਿਰਤਿ- ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਅਨੁਸਾਰ। ਫਿਰਾਹਿ- ਜੀਵ ਫਿਰਦੇ ਹਨ। ਦੀਰਘ-ਲੰਮਾ।

### ਰਾਗੁ ਆਸਾ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਪਪ | ਪ | - | - | ਧ | ਸੰ | ਸੰ | ਰੰ | ਗੰ |
| | | | | | | | ਹਉ | ਮੈ | S | S | ਏ | ਹਾ | ਜਾ | S | ਤਿ |
| ਸੰ | ਗੰ | ਰੰ | ਸੰ | ਨ | ਧ | - | ਗੰਗੰ | ਰੰ | - | - | ਸੰ | ਨ | ਧ | ਪ | ਧ |
| ਹੈ | S | S | S | S | S | S | ਹਉ | ਮੈ | S | S | ਕ | ਰ | ਮ | S | S |
| ਸੰ | - | ਨ | ਧ | ਸੰ | - | - | ਧਧ | ਪ | - | - | ਮ | ਗ | ਰ | - | ਸ |
| ਕ | S | ਮਾ | S | ਹਿ | S | S | ਹਉ | ਮੈ | S | S | ਕ | ਰ | ਮ | S | S |
| ਗ | - | ਰ | - | ਗ | ਰ | ਸ | | | | | | | | | |
| ਕ | S | ਮਾ | S | ਹਿ | S | S | | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਧਧ | ਪ | - | - | ਮ | ਪ | ਧ | ਪ | ਧ |
| | | | | | | | ਹਉ | ਮੈ | S | S | ਏ | S | ਈ | S | S |
| ਸੰ | ਰੰ | ਸੰ | - | - | - | - | ਧ | ਪ | - | - | ਧ | ਸੰ | ਰੰ | - | ਰੰ |
| ਬੰ | ਧ | ਨਾ | S | S | S | S | ਫਿ | ਰਿ | S | S | ਫਿ | ਰਿ | ਜੋ | S | ਨੀ |
| ਸੰ | ਗੰ | ਰੰ | ਗੰ | ਸੰ | ਨ | ਧ | ਧ | ਪ | - | - | ਮ | ਮ | ਗ | - | ਰ |
| ਪਾ | S | S | S | ਹਿ | S | S | ਫਿ | ਰਿ | S | S | ਫਿ | ਰਿ | ਜੋ | S | ਨੀ |
| ਸ | ਰ | ਗ | ਰ | ਗ | ਰ | ਸ | | | | | | | | | |
| ਪਾ | S | S | S | ਹਿ | S | S | | | | | | | | | |
| x | | | | 2 | | | | 0 | | | | 3 | | | |

ਅਲਾਪ:- 8ਵੀਂ ਤੋਂ 7ਵੀਂ ਮਾਤਰ ਤੱਕ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| 1)ਸ | - | ਰ | ਗ | ਸ | - | ਰ | ਮ | - | ਪ | ਮ | ਗ | ਸ | ਰ | ਗ | ਸ |
| 2)ਸ | ਰ | ਮ | - | ਪ | ਧ | - | ਪ | ਧ | ਪ | ਮ | - | ਗ | ਰ | ਗ | ਸ |
| 3)ਮ | ਪ | ਧ | - | ਸੰ | - | ਰੰ | ਸੰ | ਸੰ | ਰੰ | ਗੰ | ਰੰ | ਸੰ | - | ਸੰ | ਨ |
| ਧ | - | ਪ | - | ਮ | ਪ | ਮ | - | ਗ | - | ਰ | - | ਸ | ਰ | ਗ | ਸ |
| x | | | | 2 | | | | 0 | | | | 3 | | | |

ਰਾਗੁ ਆਸਾ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਪਧ | ਸੰਰੰ | ਸੰਨ | ਧ | ਪਧ | ਪਮ | ਰਮ | ਪਧ | ਪਪ | ਪਧ | ਸੰਰੰ | ਸੰ | ਸੰਰੰ | ਗੰਰੰ | ਸੰਨ | ਧ |
| ਹਉ | ਮੈਂS | ਏS | ਹਾ | ਜਾS | ਤਿS | ਹੈS | SS | ਹਉ | ਮੈਂS | ਏS | ਈ | ਬੰS | ਧS | ਨਾS | S |
| ਪਪ | ਧਪ | ਮਗ | ਰ | ਸ | ਰਗ | ਸਰ | ਸ | ਧਧ | ਪਧ | ਮ | ਪਧ | ਮਪ | ਮਗ | ਸਰ | ਗਸ |
| ਹਉ | ਮੈਂS | ਕਰ | ਮ | ਕ | ਮਾS | ਹਿS | S | ਫਿਰਿ | ਫਿਰਿ | ਜੋ | ਨੀS | ਪਾS | SS | ਹਿS | SS |
| x | | | | 0 | | | | x | | | | 0 | | | |

## ਪਉੜੀ ਨੰ. ੧੨ ਤੀਜਾ ਸਲੋਕ (੪੬੯)

ਮਃ ੨ ॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥ ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥ ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥ ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥੩॥

ਪਦ ਅਰਥ:- ਜੋਗ ਸਬਦੰ - ਜੋਗ ਦਾ ਧਰਮ। ਸਬਦੰ ਬ੍ਰਾਹਮਣਹ- ਬ੍ਰਾਹਮਣਾਂ ਦਾ ਧਰਮ। ਸੂਰ ਸਬਦੰ- ਸੂਰਮਿਆਂ ਵਾਲੇ ਕੰਮ, ਸੂਰਮਤਾ। ਪਰਾ ਕ੍ਰਿਤਹ- ਦੂਜਿਆਂ ਦੀ ਸੇਵਾ ਕਰਨੀ। ਸਰਬ ਸਬਦੰ- ਸਾਰਿਆਂ ਧਰਮਾਂ ਦਾ ਧਰਮ। ਏਕ ਸਬਦੰ-ਇੱਕ ਪ੍ਰਮਾਤਮਾ ਦਾ ਸਿਮਰਨ ਰੂਪ ਧਰਮ। ਭੇਉ-ਭੇਦ। ਨਿਰੰਜਨ-ਮਾਇਆ ਰੂਪ ਕਾਲਖ ਤੋਂ ਰਹਿਤ ਪ੍ਰਭੂ।

ਰਾਗੁ ਆਸਾ ਸੂਲਫਾਕ ਤਾਲ ਮਾਤਰਾਂ-10 ਮੱਧ ਲੈਅ

ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧ | - | ਪ | ਧ | ਮ | ਪ | ਧ | ਪ | ਮ | - |
| ਜੋ | S | ਗ | S | ਸ | ਬ | ਦੰ | S | S | S |
| ਗ | ਗ | ਰ | - | ਸ | ਰ | ਗ਼ | ਰ | ਸ | - |
| ਗਿ | ਆ | ਨ | S | ਸ | ਬ | ਦੰ | S | S | S |

ਰਾਗੁ ਆਸਾ

| | | | | | | | | | |
|---|---|---|---|---|---|---|---|---|---|
| ਸੰ | - | ਸੰ | ਰੰ | ਸੰ | ਨ | ਧ | ਪ | ਮ | - |
| ਬੇ | S | ਦ | S | ਸ | ਬ | ਦੰ | S | S | S |
| ਮਮ | - | ਗ | - | ਰ | - | ਸ | ਰ | ਗ | ਸ |
| ਬ੍ਰਾ | S | ਹ | S | ਮ | S | ਣ | S | ਹ | S |
| x | | 0 | | 2 | | 3 | | 0 | |

ਅੰਤਰਾ

| | | | | | | | | | |
|---|---|---|---|---|---|---|---|---|---|
| ਮ | - | ਧਪ | ਧ | ਸੰ | ਸੰ | ਰੰ | - | ਸੰ | - |
| ਖ | S | ਤ੍ਰੀ | S | ਸ | ਬ | ਦੰ | S | S | S |
| ਸੰ | ਰੰ | ਗੰ | ਰੰ | ਸੰ | ਸੰ | ਨ | ਧ | ਪ | - |
| ਸੂ | S | ਰ | S | ਸ | ਬ | ਦੰ | S | S | S |
| ਸੰ | - | ਨਨ | ਧ | ਪ | ਧ | ਪ | - | ਮ | - |
| ਸੂ | S | ਦ੍ਰ | S | ਸ | ਬ | ਦੰ | S | S | S |
| ਗ | ਗ | ਰ | - | ਸਸ | ਰ | ਗ | ਰ | ਸ | - |
| ਪ | ਰਾ | S | S | ਕ੍ਰਿ | S | ਤ | ਹ | S | S |
| x | | 0 | | 2 | | 3 | | 0 | |

ਅਲਾਪ:-

| | | | | | | | | | |
|---|---|---|---|---|---|---|---|---|---|
| 1)ਸ | - | ਰ | ਗ | ਸ | - | ਮ | ਗ | ਰ | ਸ |
| ਰ | ਮ | ਪ | - | ਮ | - | ਗ | ਰ | ਗ | ਸ |
| 2)ਮ | ਪ | ਧ | - | ਸੰ | - | ਰੰ | ਸੰ | ਨ | ਧ |
| ਪ | - | ਮ | - | ਗ | - | ਰ | ਗ | ਸ | - |
| 3)ਮ | ਪ | ਧ | - | ਸੰ | ਰੰ | ਸੰ | - | ਗੰ | ਰੰ |
| ਸੰ | - | ਨ | ਧ | ਪ | ਮ | ਗ | ਰ | ਗ | ਸ |
| x | | 0 | | 2 | | 3 | | 0 | |

ਤਾਨਾਂ:-

| | | | | | | | | | | |
|---|---|---|---|---|---|---|---|---|---|---|
| 1) | ਸਰ | ਮਪ | ਧ- | ਮਪ | ਸੰਨ | ਧਪ | ਮਪ | ਮ- | ਗਰ | ਸ- |
| 2) | ਮਪ | ਧਪ | ਸੰਨ | ਧਪ | ਮਪ | ਮ- | ਧਪ | ਮਪ | ਮਗ | ਰਸ |
| 3) | ਮਪ | ਧਪ | ਸੰਰੰ | ਗੰਰੰ | ਸੰਨ | ਧਪ | ਮਪ | ਮ- | ਗਰ | ਗਸ |

ਤਿਹਾਈਆਂ:-

1) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰਾਂ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) ਪੰਜਵੀਂ ਤੋਂ ਨੌਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

## ਪਉੜੀ ਨੰ. ੧੨ ਚੌਥਾ ਸਲੋਕ (੪੬੯)

ਮ: ੨।। ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ।। ਆਤਮਾ ਬਾਸੁਦੇਵਸਿ੍ ਜੇ ਕੋ ਜਾਣੈ ਭੇਉ।। ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ।।੪।।

ਪਦ ਅਰਥ:- ਏਕ ਕ੍ਰਿਸਨੰ- ਇੱਕ ਪ੍ਰਮਾਤਮਾ। ਸਰਬ ਦੇਵਾ - ਸਾਰੇ ਦੇਵਤਿਆਂ ਦਾ। ਦੇਵ ਦੇਵਾ ਤ ਆਤਮਾ- ਦੇਵਤਿਆਂ ਦੇ ਦੇਵਤਿਆਂ ਦਾ ਆਤਮਾ। ਬਾਸੁਦੇਵਸਿ੍-ਪ੍ਰਮਾਤਮਾ ਦਾ। ਨਿਰੰਜਨ-ਅਜੰਨ (ਮਾਇਆ ਦੀ ਕਾਲਖ) ਤੋਂ ਰਹਿਤ ਹਰੀ।

### ਰਾਗੁ ਆਸਾ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਸੰ | - | ਰੰ | ਸੰਸੰ | ਨ | ਧ | ਪ | ਮ | - | ਪ | ਧ | - | ਪ | ਧ |
| ਏ | ਸ | ਕ | ਕ੍ਰਿ | ਸ | ਨੰ | ਸ | ਆ | ਸ | ਤ | ਮਾ | ਸ | ਸ | ਸ |
| ਧ | ਪ | ਮ | ਰ | ਮ | ਪ | ਧ | ਸੰ | - | ਸੰ | ਰੰ | - | ਸੰ | ਸੰ |
| ਸ | ਰ | ਬ | ਦੇ | ਸ | ਵਾ | ਸ | ਬਾ | ਸ | ਸੁ | ਦੇ | ਸ | ਵ | ਸਿ੍ |
| ਧ | ਧ | ਪ | ਮ | ਗ | ਰ | - | ਸੰ | ਰੰ | ਗੰ | ਸੰ | ਨ | ਧ | - |
| ਦੇ | ਸ | ਵ | ਦੇ | ਸ | ਵਾ | ਸ | ਜੇ | ਸ | ਕੋ | ਜਾ | ਸ | ਣੈ | ਸ |
| ਸ | ਰ | ਗ | ਸ | ਰ | ਸ | - | ਮ | - | ਧ | ਪ | - | - | - |
| ਤ | ਆ | ਤ | ਮਾ | ਸ | ਸ | ਸ | ਭੇ | ਸ | ਸ | ਉ | ਸ | ਸ | ਸ |
| x | | | 2 | | 3 | | ਧ | ਪ | ਮ | ਪ | ਮ | ਗ | ਰ |
| | | | | | | | ਜੇ | ਸ | ਕੋ | ਜਾ | ਸ | ਣੈ | ਸ |
| | | | | | | | ਸ | ਰ | ਗ | ਸ | ਰ | ਗ | ਸ |
| | | | | | | | ਭੇ | ਸ | ਸ | ਉ | ਸ | ਸ | ਸ |
| | | | | | | | x | | | 2 | | 3 | |

## ਪਉੜੀ ਨੰ. ੨੧ ਪਹਿਲਾ ਸਲੋਕ (੪੭੪)

ਸਲੋਕੁ ਮਹਲਾ ੨।। ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ।। ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ।। ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ।। ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ।।੧।।

ਰਾਗੁ ਆਸਾ

ਪਦ ਅਰਥ:- ਕਿਨੇਹੀ ਆਸਕੀ- ਕਿਹੋ ਜਿਹੀ ਆਸ਼ਕੀ? ਸੱਚੀ ਆਸ਼ਕੀ ਨਹੀਂ। ਦੂਜੈ- (ਆਪਣੇ ਪ੍ਰੀਤਮ ਨੂੰ ਛੱਡ ਕੇ) ਕਿਸੇ ਹੋਰ ਵਿੱਚ। ਕਾਂਢੀਐ- ਕਿਹਾ ਜਾਂਦਾ ਹੈ। ਚੰਗੈ- ਚੰਗੇ ਕੰਮ ਨੂੰ। ਮੰਦੈ ਮੰਦਾ ਹੋਇ - ਮਾੜਾ ਕੰਮ ਹੋਇਆ ਹੈ।

## ਰਾਗੁ ਆਸਾ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | ਗ | ਸ | ਰ | ਮ | ਮ | ਪਧ | ਪਮ | ਗਰ | ਸ | ਰਗ | ਸ |
| ਏ | ਹ | S | ਕਿ | ਨੇ | ਹੀ | ਆS | SS | ਸS | ਕੀ | SS | S |
| ਸੰ | ਨ | ਧ | ਮ | ਪ | ਧ | ਮ | ਗ | ਰ | ਸ | ਰਗ | ਸ |
| ਦੂ | S | ਜੈ | ਲ | ਗੈ | S | ਜਾ | S | S | ਇ | SS | S |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਧ | ਸੰ | ਰੰ | ਸੰ | ਰੰ | ਗੰ | ਰੰ | ਸੰਰੰ | ਸੰਨ | ਧ |
| ਨਾ | ਨ | ਕ | ਆ | ਸ | ਕੁ | ਕਾਂ | S | ਢੀ | ਐS | SS | S |
| ਧ | ਧ | ਪ | ਮਪ | ਮ | - | ਗ | ਰ | - | ਸਰ | ਗਰ | ਸ |
| ਸ | ਦ | ਹੀ | ਰS | ਹੈ | S | ਸ | ਮਾ | S | ਇS | SS | S |
| x | | 0 | | 2 | | 0 | | 3 | | 4 | |

ਅਲਾਪ:-

| | | | | | | | | | | | |
|---|---|---|---|---|---|---|---|---|---|---|---|
| 1)ਸ | - | ਰ | ਗ | ਸ | - | ਮ | - | ਗ | ਰ | ਗ | ਸ |
| 2)ਸ | ਰ | ਮ | ਪ | ਧ | - | ਪ | - | ਮ | ਗ | ਰਗ | ਸ |
| 3)ਮ | ਪ | ਧ | - | ਸੰ | - | ਰੰ | ਸੰ | ਸੰ | ਰੰ | ਗੰ | ਰੰ |
| ਸੰ | ਨ | ਧ | ਪ | ਮ | ਪ | ਮ | - | ਗ | ਰ | ਗ | ਸ |
| x | | 0 | | 2 | | 0 | | 3 | | 4 | |

ਤਾਨਾਂ:-

1) ਸਰ ਮਪ ਧਪ ਮਪ ਸੰਨ ਧਪ ਮਪ ਮ- ਪਧ ਪਮ ਗਰ ਗਸ
2) ਮਪ ਧ- ਸੰਨ ਧਪ ਸੰਰੰ ਸੰਨ ਧਪ ਮਪ ਮ- ਗਰ ਸਰ ਗਸ
3) ਸਰ ਮਪ ਧਪ ਮਗ ਰਸ ਸਰ ਮਪ ਧਧ ਸੰਨ ਧਪ ਮਗ ਰਸ

ਤਿਹਾਈਆਂ:-

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਲੈ ਕੇ ਫਿਰ ਚੌਥੀ ਤੋਂ ਛੇਵੀਂ ਮਾਤਰ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।

2) 7ਵੀਂ ਤੋਂ 10ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੧ ਦੂਜਾ ਸਲੋਕ (੪੭੪)

ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥

ਪਦ ਅਰਥ:- ਸਲਾਮੁ-ਸਿਰ ਨਿਵਾਈ, ਨਿੰਮ੍ਰਤਾ। ਜਬਾਬੁ- ਨਾਂਹ ਨੁੱਕਰ। ਮੁੰਢਹੁ-ਉੱਕਾ ਹੀ। ਘੁਥਾ-ਖੁੰਝਿਆ ਜਾ ਰਿਹਾ ਹੈ। ਦੋਵੈ- ਦੋਵੇ ਗੱਲਾਂ(ਭਾਵ ਕਦੇ ਸਿਰ ਨਿਵਾਉਂਣਾ ਤੇ ਕਦੇ ਅੱਗੇ ਬੋਲ ਪੈਣਾ) ਕੂੜੀਆ-ਝੂਠੇ ਰਸਤੇ। ਕਾਈ-ਦੋਹਾਂ ਗੱਲਾਂ ਵਿੱਚੋਂ ਕੋਈ ਭੀ। ਥਾਇ ਨ ਪਾਇ- ਕਬੂਲ ਨਹੀਂ ਪੈਂਦੀ।

### ਰਾਗੁ ਆਸਾ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਪਧ | ਮ | ਮ | ਪ | - | ਧਨ | ਪਧ |
| | | | | | | | ਸS | ਲਾ | ਮੁ | ਜ | S | ਬਾS | ਬੁS |
| ਸਂ | - | ਸਂ | ਸਂਰਂ | ਗਂਰਂ | ਸਂਨ | ਧ | ਧ | ਪ | ਧ | ਸਂਨ | ਧਪ | ਮਪ | ਮ |
| ਦੋ | S | ਵੈ | ਕS | SS | ਰੇS | S | ਮੁੰ | ਢ | ਹੁ | ਘੁS | SS | ਥਾS | S |
| ਧ | ਪਧ | ਪਮ | ਗ | ਰ | ਸਰ | ਗਸ | | | | | | | |
| ਜਾ | SS | SS | ਇ | S | SS | SS | | | | | | | |
| x | | | | | 2 | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮ | ਪ | ਧ | ਸਂ | - | ਰਂ | ਸਂ |
| | | | | | | | ਨਾ | ਨ | ਕ | ਦੋ | S | ਵੈ | S |
| ਸਂ | ਰਂ | ਰਂ | ਸਂਰਂ | ਗਂਰਂ | ਸਂਨ | ਧ | ਧ | ਮ | ਪ | ਸਂਨ | ਧਪ | ਮਪ | ਮ |
| ਕੂ | S | ੜੀ | ਆS | SS | SS | S | ਥਾ | ਇ | ਨ | ਕਾS | SS | ਈS | S |
| ਮਪ | ਮ | - | ਗ | ਰ | ਸਰ | ਗਸ | | | | | | | |
| ਪਾS | S | S | ਇ | S | SS | SS | | | | | | | |
| x | | | | | 2 | | 0 | | | 3 | | | |

ਅਲਾਪ:-

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| 1)ਸ | - | ਰਗ | ਸ | ਰ | ਮ | ਪ | ਧਪ | ਮ | - | ਗ | ਰ | ਗ | ਸ |
| 2)ਸ | ਰ | ਮ | ਪ | ਧ | ਪ | ਮਪ | ਸਂਨ | ਧਪ | ਮ | ਗ | ਰ | ਸਰ | ਗਸ |
| 3)ਮ | ਪ | ਧ | ਸਂ | ਸਂਰਂ | ਸਂ | ਗਂਰਂ | ਸਂਨ | ਧਪ | ਮ | ਗ | ਰ | ਸਰ | ਗਸ |
| x | | | | | 2 | | 0 | | | 3 | | | |

ਰਾਗੁ ਆਸਾ

ਤਾਨਾਂ:-

1) ਸਰਮਪ ਧਪਮਪ ਮਗਰਸ ਸਰਮਪ ਧਨਧਪ ਮਪਮਗ ਰਸਸਰ ਮਪਧਧ ਸੰਨਧਪ ਮਗਰਸ ਸੰਰੰਗੰਰੰ ਸੰਨਧਪ ਮਪਧਪ ਮਗਰਸ

2) ਪਧਪਮ ਮਪਮਗ ਸਰਗਸ ਧਨਧਪ ਪਧਪਮ ਮਪਮਗ ਸਰਗਸ ਪਧਪਪ ਸੰਰੰਸੰਸੰ ਸੰਰੰਗੰਰੰ ਸੰਨਧਪ ਪਧਪਮ ਮਪਮਗ ਸਰਗਸ

ਤਿਹਾਈਆਂ:-

1) ਚੌਥੀ ਤੋਂ 7ਵੀਂ ਮਾਤਰ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ। ਪਹਿਲਾਂ ਤੀਜੀ ਮਾਤਰ ਦੇ 'ਵੇ' ਨੂੰ ਦੂਜੀ ਮਾਤਰ ਤੇ ਲੈਣਾ ਹੈ।

2) ਪਹਿਲੀ ਮਾਤਰ ਤੇ 'ਦੋਵੇ' ਦਾ ਉਚਾਰਨ ਫਿਰ 8ਵੀਂ ਤੋਂ 10ਵੀਂ ਮਾਤਬ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਲੈ ਕੇ ਨਾਲ ਹੀ 11ਵੀਂ ਤੋਂ 14ਵੀਂ ਮਾਤਰ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਪਹਿਲਾ ਸਲੋਕ (੪੭੪)

ਸਲੋਕੁ ਮਹਲਾ ੨॥ ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥ ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥ ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥ ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥੧॥

ਪਦ ਅਰਥ:- ਚਾਕਰੀ- ਨੌਕਰੀ। ਗਾਰਬੁ-ਅਹੰਕਾਰ ਭਰਿਆ। ਵਾਦੁ-ਝਗੜਾ। ਘਣੇਰੀਆ-ਬਹੁਤੀਆਂ। ਸਾਦੁ-ਪ੍ਰਸੰਨਤਾ, ਖ਼ੁਸ਼ੀ। ਜਿਸ ਨੋ ਲਗਾ-ਜਿਸ ਮਾਲਕ ਦੀ ਸੇਵਾ ਕਰਦਾ ਹੈ। ਪਰਵਾਨੁ-ਕਬੂਲ।

### ਰਾਗੁ ਆਸਾ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਮਮ | ਪਧ | ਸੰਨ | ਧ | ਪਧ | ਮ | ਗ | ਸਰ | ਗਸ |
| ਚਾ | ਕਰੁ | ਲS | ਗੈS | S | ਚਾS | ਕ | ਰੀ | SS | SS |
| ਸੰਨ | ਧ | ਪਧ | ਮ | ਪਧ | ਮਪ | ਮ | ਗਰ | ਸਰ | ਗਸ |
| ਨਾS | ਲੇ | ਗਾS | ਰ | ਬੁS | ਵਾS | S | ਦੁS | SS | SS |
| x | | 2 | | | 0 | | 3 | | |

## ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪਧ | ਸੰ | ਰੰ | ਸੰ | ਰੰ | ਰੰ | ਗੰਰੰ | ਸੰਨ | ਧ |
| ਗ | ਲਾS | ਕ | ਰੇ | S | ਘ | ਣੇ | ਰੀS | ਆS | S |
| ਸੰਰੰ | ਸੰਨ | ਧ | ਮਪ | ਮ | ਗਰ | ਸਰ | ਗ | ਰ | ਸ |
| ਖਸ | ਮS | ਨ | ਪਾS | ਏ | ਸਾS | SS | ਦੁ | S | S |
| x | | 2 | | | 0 | | 3 | | |

ਅਲਾਪ:-

| | | | | | | | | | |
|---|---|---|---|---|---|---|---|---|---|
| 1)ਸ | ਰਗ | ਸ | ਰ | ਮ | ਪ | ਧਪ | ਮ | ਗਰ | ਗਸ |
| 2)ਸਰ | ਮ | ਧਪ | ਮ | ਪਧ | ਸੰਨ | ਧ | ਪ | ਮਗ | ਰਸ |
| 3)ਮਪ | ਧ | ਸੰਰੰ | ਸੰ | ਗੰਰੰ | ਸੰਨ | ਧਪ | ਮ | ਗਰ | ਗਸ |
| x | | 2 | | | 0 | | 3 | | |

ਤਾਨਾਂ:-

1)ਸਰਮਮ ਧਪਮਪ ਮਗਰਸ ਸਰਗਸ ਮਪਧਧ ਸੰਰੰਸੰਸੰ ਸੰਰੰਗੰਰੰ ਸੰਨਧਪ ਮਪਮਮ ਗਰਗਸ

2)ਸਰਮਪ ਧਪਮਗ ਰਸਸਰ ਮਪਧਨ ਧਪਮਗ ਰਸਸਰ ਮਪਧਧ ਸੰਰੰਗੰਰੰ ਸੰਨਧਪ ਮਗਰਸ

3)ਮਪਧਮ ਪਧਮਪ ਸੰਨਧਪ ਮਗਰਸ ਪਧਸੰਪ ਧਸੰਪਧ ਸੰਰੰਗੰਰੰ ਸੰਨਧਪ ਮਪਮਗ ਰਸਗਸ

ਤਿਹਾਈਆਂ:-

1) ਪਹਿਲੀ-ਦੂਜੀ ਮਾਤਰ ਨੂੰ ਦੁਗੁਨ ਵਿੱਚ ਇੱਕ ਮਾਤਰ ਵਿੱਚ ਲੈ ਕੇ ਫਿਰ ਤੀਜੀ ਤੋਂ ਪੰਜਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) 7ਵੀਂ ਮਾਤਰ ਤੇ 'ਕਰੀ' ਦਾ ਉਚਾਰਨ ਕਰਨਾ ਹੈ ਤੇ 6ਵੀਂ-7ਵੀਂ ਮਾਤਰ ਨੂੰ 5ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ 6ਵੀਂ ਤੋਂ 10ਵੀਂ ਮਾਤਰ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਦੂਜਾ ਸਲੋਕ (੪੭੪)

ਮਹਲਾ ੨॥ ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥ ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥੨॥

ਪਦ ਅਰਥ:- ਜੀਇ-ਮਨ ਵਿੱਚ। ਉਗਵੈ-ਪਰਗਟ ਹੁੰਦਾ ਹੈ। ਵਾਉ-ਹਵਾ, (ਭਾਵ ਪਉਣ ਵਾਂਗ ਓਪਰਾ ਓਪਰਾ)। ਬਿਖੁ-ਜ਼ਹਿਰ

## ਰਾਗੁ ਆਸਾ ਤੀਨ ਤਾਲ ਮਾਤਰਾਂ–16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਰ | ਮ | ਪ | ਧ |
| | | | | | | | | | | | | ਜੋ | S | ਜੀ | ਇ |
| ਸਂਰਂ | ਸਂਨ | ਧ | ਪ | ਪ | ਧ | ਪ | ਮ | ਗ | ਰ | ਗ | ਸ | ਮ | ਮ | ਪ | ਧ |
| ਹੋS | SS | ਇ | S | ਸੁ | S | ਉ | ਗ | ਵੈ | S | S | S | ਮੁ | ਹ | ਕਾ | S |
| ਸਂ | ਰਂ | ਸਂ | – | ਸਂ | ਰਂ | ਗਂ | ਰਂ | ਸਂਰਂ | ਸਂਨ | ਧ | ਪ | | | | |
| ਕ | ਹਿ | ਆ | S | ਵਾ | S | S | S | ਉS | SS | S | S | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਧ | ਮ | ਪ | ਧ |
| | | | | | | | | | | | | ਥੀ | S | ਜੇ | S |
| ਸਂ | ਰਂ | ਸਂ | – | ਸਂ | ਰਂ | ਗਂ | ਰਂ | ਸਂ | ਨ | ਧਧ | ਪ | ਸਂ | ਰਂ | ਸਂ | ਨ |
| ਬਿ | S | ਖੁ | S | ਮੈਂ | S | ਗੈ | S | ਅੰ | S | ਮ੍ਰਿ | ਤੁ | ਵੇ | S | ਖ | ਹੁ |
| ਧ | – | ਮ | ਪ | ਧ | ਪ | ਮ | – | ਗ | ਰ | ਸਰ | ਗਸ | | | | |
| ਏ | S | ਹੁ | S | ਨਿ | S | ਆ | S | ਉ | S | SS | SS | | | | |
| x | | | | 2 | | | | 0 | | | | 3 | | | |

**ਅਲਾਪ:–** 13ਵੀਂ ਤੋਂ 12ਵੀਂ ਮਾਤਰ ਤੱਕ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1) | ਸ | – | ਰ | ਸ | ਗ | ਰ | ਸ | – | ਰ | ਮ | ਪ | ਮ | ਗ | ਰ | ਗ | ਸ |
| 2) | ਸ | ਰ | ਮ | – | ਪ | ਧ | ਸਂ | ਨ | ਧ | ਪ | ਮ | – | ਗ | ਰ | ਗ | ਸ |
| 3) | ਮ | ਪ | ਧ | – | ਸਂ | ਰਂ | ਗਂ | ਰਂ | ਸਂ | ਨ | ਧ | – | ਮਪ | ਮ | ਗਰ | ਸ |
| | x | | | | 2 | | | | 0 | | | | 3 | | | |

ਤਾਨਾਂ ਤੀਨ ਤਾਲ ਬੰਦਸ਼ ਵਾਲੀਆਂ ਹਨ।

ਤਿਹਾਈਆਂ:–

1) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਬਰਾਬਰ ਵਿੱਚ ਸੱਮ ਤੋਂ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਨੂੰ ਤਿੰਨ ਵਾਰ ਬਰਾਬਰ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਸੱਮ ਤੋਂ ਪਹਿਲੇ ਚੱਕਰ ਦੀ ਦੁਗੁਨ 2 ਵਾਰ ਫਿਰ ਦੂਜੇ ਚੱਕਰ ਦੀ ਦੁਗੁਨ ਇੱਕ ਵਾਰ ਲੈ ਕੇ ਫਿਰ 13ਵੀਂ ਮਾਤਰ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਦੋ ਵਾਰ ਦੁਗੁਨ ਵਿੱਚ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

3) 13ਵੀਂ ਮਾਤਰ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ 2 ਵਾਰ ਬਰਾਬਰ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਦਾ ਟੁਕੜਾ ਬਰਾਬਰ ਵਿੱਚ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਤੀਜਾ ਸਲੋਕ (੪੭੪)

ਮਹਲਾ ੨॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥ ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥ ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥ ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥੩॥

ਪਦ ਅਰਥ:- ਨਾ ਆਵੈ ਰਾਸਿ- ਤੋੜ ਨਹੀਂ ਨਿਭਦੀ। ਜੇਹਾ ਜਾਣੈ- ਜਿਹੋ ਜਿਹੀ ਉਸ ਦੀ ਸਮਝ ਹੁੰਦੀ ਹੈ। ਨਿਰਜਾਸਿ-ਨਿਰਨਾ ਕਰਕੇ, ਪਰਖ ਕੇ। ਸਮਾਵੈ-ਸਮਾ ਸਕਦੀ ਹੈ। ਪਾਸਿ-ਪਾਸੇ, ਲਾਂਭੇ, ਵੱਖਰੀ। ਕਹੀ-ਆਖੀ ਹੋਈ। ਬਣੈ-ਫਬਦੀ ਹੈ। ਕੂੜਿ ਕਮਾਣੈ-ਠੱਗੀ ਦੀ ਕਮਾਈ ਕੀਤਿਆਂ। ਵਿਗਾਸਿ-ਵਿਗਸੀਦਾ ਹੈ, ਅੰਦਰ ਖਿੜ ਆਉਂਦਾ ਹੈ।

### ਰਾਗੁ ਆਸਾ ਆੜਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਧ | ਪ | ਸੰ | ਨ | ਧ | ਪ | ਧ | ਪ | ਮ | ਗ | ਰ | ਗ | ਸ |
| ਨਾ | S | ਲਿ | ਇ | ਆ | ਣੇ | ਦੋ | S | ਸ | S | ਤੀ | S | S | S |
| ਰ | ਮ | - | ਪ | ਧ | ਧ | ਸੰ | ਨ | ਧ | ਪ | ਪਧ | ਪਮ | ਗਰ | ਗਸ |
| ਕ | ਦੇ | S | ਨ | ਆ | ਵੈ | ਰਾ | S | S | S | ਸਿS | SS | SS | SS |
| x | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | ਧ | ਸੰ | - | ਸੰ | ਸੰ | ਰੰ | ਗੰ | ਰੰ | ਸੰ | ਨ | ਧ | ਪ |
| ਜੇ | S | ਹਾ | ਜਾ | S | ਣੈ | ਤੇ | S | ਹੋ | S | ਵ | ਰ | ਤੈ | S |
| ਸੰ | ਰੰ | ਸੰ | ਨ | ਧ | ਪ | ਧ | ਪ | ਮ | - | ਗ | ਰ | ਸਰ | ਗਸ |
| ਵੇ | ਖ | ਹੁ | ਕੋ | S | S | ਨਿ | ਰ | ਜਾ | S | ਸਿ | S | SS | SS |
| x | | 2 | | 0 | | 3 | | 0 | | 4 | | 0 | |

ਅਲਾਪ:-

| | | | | | | | | | | | | | |
|---|---|---|---|---|---|---|---|---|---|---|---|---|---|
| 1)ਸ | - | ਰ | ਗ | ਸ | - | ਮ | ਪ | ਮ | - | ਗ | ਰ | ਗ | ਸ |
| 2)ਸ | ਰ | ਮ | ਪ | ਧ | ਪ | ਮ | - | ਗ | ਰ | ਸ | ਰ | ਗ | ਸ |
| 3)ਮ | ਪ | ਧ | - | ਸੰ | ਨ | ਧ | ਪ | ਮ | ਪ | ਮ | ਗ | ਸਰ | ਗਸ |
| x | | 2 | | 0 | | 3 | | 0 | | 4 | | 0 | |

ਰਾਗੁ ਆਸਾ

ਤਾਨਾਂ:-

1) ਸਰ ਮਮ ਰਮ ਪਪ ਮਪ ਧਧ ਸੰਰੰ ਗੰਰੰ ਸੰਨ ਧਪ ਮਗ ਰਸ ਸਰ ਗਸ

2) ਮਪ ਧਪ ਮਗ ਰਸ ਮਪ ਧਪ ਸੰਰੰ ਗੰਰੰ ਸੰਨ ਧਪ ਮਪ ਮ- ਗਰ ਗਸ

3) ਪਧ ਪਮ ਮਪ ਮਗ ਸਰ ਗਸ ਸੰਨ ਧਪ ਪਧ ਪਮ ਮਪ ਮਗ ਸਰ ਗਸ

ਤਿਹਾਈਆਂ:-

1) ਪਹਿਲੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਵਿੱਚ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) 7ਵੀਂ ਤੋਂ 13ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਚੌਥਾ ਸਲੋਕ (੪੭੪)

ਮਹਲਾ ੨।। ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ।। ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ।।੪।।

ਪਦ ਅਰਥ:- ਵਡਾਰੂ-ਵੱਡਾ ਮਨੁੱਖ, ਮਾਇਆਧਾਰੀ।

### ਰਾਗੁ ਆਸਾ ਮੱਤ ਤਾਲ ਮਾਤਰਾਂ-9 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਸਰ | ਗਸ | ਰਮ | ਪਧ | ਸੰਨ | ਧਪ | ਮ | ਗਰ | ਗਸ |
| ਨਾS | ਲਿS | ਇS | ਆS | ਣੇS | ਦੋS | ਸ | ਤੀS | SS |
| ਪਧ | ਸੰਰੰ | ਸੰਨ | ਧ | ਪ | ਮਪ | ਮਗ | ਸਰ | ਗਸ |
| ਵਡਾ | ਰੂS | ਸਿS | ਉ | S | ਨੇS | SS | ਹੁS | SS |
| x | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਮ | ਪਧ | ਸੰ | ਰੰ | ਸੰ | ਰੰ | ਗੰਰੰ | ਸੰਨ | ਧ |
| ਪਾ | ਣੀS | ਅੰ | ਦ | ਰਿ | ਲੀ | ਕS | ਜਿS | ਉ |
| ਪਧ | ਸੰਰੰ | ਸੰਨ | ਧਪ | ਮ | ਧਪ | ਮਗ | ਸਰ | ਗਸ |
| ਤਿਸ | ਦਾS | ਥਾS | ਉS | ਨ | ਥੇS | SS | ਹੁS | SS |
| x | | 2 | | | 3 | | | |

**ਅਲਾਪ:-**

| | | | | | | | | | |
|---|---|---|---|---|---|---|---|---|---|
| 1) | ਸ | ਰ | ਗਰ | ਸ | ਰਮ | ਪਧ | ਮ | ਗਰ | ਗਸ |
| 2) | ਸ | ਰਮ | ਪ | ਧਪ | ਸੰਨ | ਧਪ | ਮ | ਗਰ | ਗਸ |
| 3) | ਮ | ਪਧ | ਸੰ | ਰੰਗੰ | ਰੰਸੰ | ਨਧ | ਪਮ | ਗਰ | ਗਸ |
| | x | | 2 | | | 3 | | | |

**ਤਾਨਾਂ:-**

1) ਸਰਗਸ ਸਰਮਮ ਪਮਗਰ ਸਰਗਸ ਰਮਪਧ ਸੰਨਧਪ ਸੰਰੰਸੰਨ ਧਪਮਗ ਸਰਗਸ

2) ਸਰਮਮ ਰਮਪਧ ਮਪਧਧ ਸੰਰੰਸੰਸੰ ਸੰਰੰਗੰਰੰ ਸੰਨਧਪ ਮਪਧਪ ਸੰਨਧਪ ਮਗਰਸ

3) ਪਧਪਮ ਮਪਮਗ ਸਰਗਸ ਰਮਪਧ ਸੰਰੰਗੰਰੰ ਸੰਨਧਪ ਪਧਪਮ ਮਪਮਗ ਸਰਗਸ

**ਤਿਹਾਈਆਂ:-**

1) ਪਹਿਲੀ-ਦੂਜੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਦੋ ਵਾਰ ਇੱਕ ਇੱਕ ਮਾਤਰ ਦਾ ਬਿਸਰਾਮ ਦੇ ਕੇ ਲੈਣਾ ਹੈ ਫਿਰ ਤੀਜੀ ਵਾਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੨ ਪੰਜਵਾਂ ਸਲੋਕ (੪੭੪)

**ਮਹਲਾ ੨॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥੫॥**

ਪਦ ਅਰਥ:- ਇਕ ਅਧ-ਥੋੜਾ ਬਹੁਤਾ, ਕੋਈ ਇੱਕ ਕੰਮ। ਵੇਰਾਸਿ-ਉਲਟ ਪੁਲਟ, ਖ਼ਰਾਬ।

### ਰਾਗੁ ਆਸਾ ਫਰੋਦਸਤ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪਧ | ਸੰ | ਨ | ਧ | ਪ | ਧ | ਪ | ਮ | ਗ | ਰ | ਸ | ਰ | ਗ | ਸ |
| ਹੋS | S | ਇ | S | ਇ | ਆ | ਣਾ | S | ਕ | ਰੇ | S | ਕੰ | S | ਮੁ |
| ਮ | ਪ | ਧਨ | ਧ | ਸੰ | ਰੰ | ਸੰਨ | ਧ | ਸੰਰੰ | ਗੰ | ਰੰ | ਸੰ | ਨ | ਧ |
| ਆ | S | ਣਿS | ਨ | ਸ | S | ਕੈS | S | ਰਾS | S | S | ਸਿ | S | S |
| x | | 0 | | 2 | | 3 | | 4 | | | 5 | | |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਸਂ | ਨ | ਧ | ਪ | ਧ | ਸਂ | ਰਂ | ਸਂ | ਸਂ | ਰਂ | ਗਂ | ਸਂ | ਨ | ਧ |
| ਜੇ | S | ਇ | ਕ | ਅ | S | ਧ | S | ਚੰ | ਗੀ | S | ਕ | ਰੇ | S |
| ਸਂ | ਰਂ | ਸਂ | ਨ | ਧ | ਪ | ਮ | - | ਗ | ਰ | - | ਸਰ | ਗ | ਸ |
| ਦੂ | S | ਜੀ | S | ਭੀ | S | ਸ | S | ਵੇ | ਰਾ | S | ਸਿS | S | S |
| x | | 0 | | 2 | | 3 | | 4 | | | 5 | | |

ਅਲਾਪ ਤੇ ਤਾਨਾਂ ਆਡਾ ਚਾਰਤਾਲ ਬੰਦਸ਼ ਵਾਲੀਆਂ ਹਨ।

ਤਿਹਾਈਆਂ:-

1) ਸੱਮ ਤੋਂ ਪਹਿਲੀ ਤੋਂ ਚੌਥੀ ਮਾਤਰ ਦਾ ਟੁਕੜਾ ਇੱਕ-ਇੱਕ ਮਾਤਰ ਬਿਸਰਾਮ ਦੇ ਕੇ ਦੋ ਵਾਰ ਲੈਣਾ ਹੈ ਤੀਜੀ ਵਾਰ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) 9ਵੀਂ ਤੋਂ 14ਵੀਂ ਮਾਤਰ ਦਾ ਟੁਕੜਾ ਬੰਦਸ਼ ਅਨੁਸਾਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹ ਟੁਕੜਾ ਤੇ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 9ਵੀਂ ਤੋਂ 14ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 11ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੩ ਪਹਿਲਾ ਸਲੋਕ (੪੭੪-੭੫)

ਸਲੋਕੁ ਮਹਲਾ ੨।। ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ।। ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ।।੧।।

ਪਦ ਅਰਥ:- ਕਿਨੇਹੀ-ਕਿਹੋ ਜਿਹੀ? ਦਾਤਿ-ਬਖਸ਼ਸ਼। ਆਪਸ ਤੇ- ਆਪਣੇ ਉੱਦਮ ਨਾਲ। ਕਰਮਾਤਿ-ਬਖਸ਼ਸ਼, ਦਾਤ। ਤੁਠੈ-ਪ੍ਰਸੰਨ ਹੋਇਆਂ। ਮਿਲੈ-ਮਿਲਦੀ ਹੈ।

## ਰਾਗੁ ਆਸਾ ਜੈ ਤਾਲ ਮਾਤਰਾਂ-13 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਰ | ਮ | ਪ | ਧਨ | ਧ | ਸਂ | ਨ | ਧਪ | ਮ | ਪਧ | ਪਮ | ਗਰ | ਗਸ |
| ਇ | ਹ | ਕਿ | ਨੇS | ਹੀ | ਦਾ | S | SS | S | ਤਿS | SS | SS | SS |
| ਰਂ | ਰਂ | ਗਂਰਂ | ਸਂਨ | ਧ | ਪ | ਧ | ਪ | ਮ | ਗ | ਰ | ਗ | ਸ |
| ਆ | ਪ | ਸS | ਤੇS | S | ਜੋ | S | S | S | ਪਾ | ਈ | ਐ | S |
| x | | | | | 2 | | | | 3 | | 4 | |

### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮ | ਪ | ਧ | ਸੰ | - | ਸੰ | ਰੰ | ਗੰ | ਰੰ | ਸੰ | ਨ | ਧ | ਪ |
| ਨਾ | ਨ | ਕ | ਸਾ | ś | ਕ | ਰ | ਮਾ | ś | ਤਿ | ś | ś | ś |
| ਪਧ | ਸੰ | ਨ | ਧ | ਪ | ਮ | ਪ | ਮ | - | ਗ | ਰ | ਸਰ | ਗਸ |
| ਸਾś | ś | ਹਿ | ś | ਬ | ਤੁ | ś | ਠੈ | ś | ਜੋ | ਮਿ | ਲੈś | śś |
| x | | | | | 2 | | | | 3 | | 4 | |

ਅਲਾਪ:-

| | | | | | | | | | | | | |
|---|---|---|---|---|---|---|---|---|---|---|---|---|
| 1)ਸ | - | ਰ | ਗ | ਰ | ਸ | - | ਮ | ਪ | ਮ | ਗ | ਰ | ਸ |
| 2)ਸ | ਰ | ਮ | - | ਪ | ਧ | ਪ | ਮ | ਗ | ਰ | - | ਗਰ | ਸ |
| 3)ਮ | ਪ | ਧ | - | ਸੰ | - | ਰੰ | ਸੰ | ਸੰ | ਰੰ | ਗੰ | ਰੰ | ਸੰ |
| ਸੰ | ਨ | ਧ | - | ਪ | ਧ | ਪ | ਮ | ਗ | - | ਰ | ਗ | ਸ |
| x | | | | | 2 | | | | 3 | | 4 | |

ਤਾਨਾਂ:-

1) ਸਰ ਗਰ ਸਰ ਮਪ ਧਪ ਮਗ ਰਸ ਮਪ ਧਪ ਸੰਨ ਧਪ ਮਗ ਰਸ

2) ਮਪ ਧਪ ਸੰਨ ਧਪ ਮਗ ਰਸ ਮਪ ਧਪ ਸੰਰੰ ਸੰਨ ਧਪ ਮਗ ਰਸ

3) ਸਰ ਮਪ ਧ- ਮਪ ਸੰਨ ਧਪ ਮਪ ਸੰਰੰ ਗੰਰੰ ਸੰਨ ਧਪ ਮਗ ਰਸ

ਤਿਹਾਈਆਂ:-

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਬਰਾਬਰ ਵਿੱਚ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) 6ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਪਉੜੀ ਨੰ. ੨੩ ਦੂਜਾ ਸਲੋਕ (੪੭੫)

ਮਹਲਾ ੨।। ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ।। ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ।।੨।।

ਪਦ ਅਰਥ:- ਕਿਨੇਹੀ- ਕਿਹੋ ਜਿਹੀ? ਠੀਕ ਨਹੀਂ। ਚਾਕਰੀ-ਸੇਵਾ। ਭਉ ਖਸਮ - ਖਸਮ ਦਾ ਡਰ। ਕਾਢੀਐ-ਆਖੀਦਾ ਹੈ। ਸਮਾਇ-ਲੀਨ ਹੋ ਜਾਏ, ਇੱਕ-ਰੂਪ ਹੋ ਜਾਏ।

## ਰਾਗ ਆਸਾ ਚਾਰਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸਂ | ਨ | ਧ | ਪਧ | ਮਪ | ਧ | ਮਪ | ਮ | ਗ | ਸ | ਰਗ | ਸ |
| ਏ | ਹ | S | ਕਿS | ਨੇS | ਹੀ | ਚਾS | S | ਕ | ਰੀ | SS | S |
| ਰ | ਮ | - | ਪਪ | ਧ | ਪਧ | ਸਂ | ਰਂ | ਸਂ | ਨ | ਸਂਨ | ਧ |
| ਜਿ | ਤੁ | S | ਭਉ | S | SS | ਖ | ਸ | ਮ | ਨ | ਜਾS | ਇ |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਧ | ਸਂ | ਰਂ | ਸਂ | ਸਂ | ਰਂ | ਗਂਰਂ | ਸਂ | ਨ | ਧ |
| ਨਾ | ਨ | ਕ | ਸੇ | ਵ | ਕੁ | ਕਾ | S | ਢੀS | ਐ | S | S |
| ਧ | ਪਧ | ਮਪ | ਸਂਨ | ਧ | ਪ | ਮਪ | ਮਗ | ਰ | ਸ | ਰਗ | ਸ |
| ਜਿ | SS | SS | ਸੇS | ਤੀ | S | ਖS | ਸS | ਮ | ਸ | ਮਾS | ਇ |
| x | | 0 | | 2 | | 0 | | 3 | | 4 | |

**ਲੈਅਕਾਰੀਆਂ:**

1) ਇਕਗੁਨ-ਦੁਗੁਨ-ਅਸਥਾਈ ਦੇ ਦੋਨਾਂ ਚੱਕਰਾਂ ਨੂੰ ਇਕ ਗੁਨ ਤੋਂ ਬਾਅਦ ਫਿਰ ਦੁਗੁਨ ਲੈ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਦੋ ਵਾਰ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

2) ਦੁਗੁਨ-ਚੌਗੁਨ-ਅਸਥਾਈ ਦੀ ਦੁਗੁਨ ਕਰਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ ਪਹਿਲੇ ਚੱਕਰ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦਾ ਟੁਕੜਾ 2 ਵਾਰ ਚੌਗੁਨ 3 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

3) ਤਿਗੁਨ-ਛੇਗੁਨ- ਅਸਥਾਈ ਦੇ ਪਹਿਲੇ ਚੱਕਰ ਦੀ 2 ਵਾਰ ਤਿਗੁਨ 4+4 =8 ਮਾਤਰਾਂ ਵਿੱਚ ਫਿਰ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੀ 2 ਵਾਰ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

## ਪਉੜੀ ਨੰ. ੨੪ ਦੂਜਾ ਸਲੋਕ (੪੭੫)

**ਮਹਲਾ ੨।। ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ।। ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ।। ਕਿਸ ਨੋ ਕਹੀਐ ਨਾਨਕਾ, ਸਭੁ ਕਿਛੁ ਆਪੇ ਆਪਿ।।੨।।**

ਪਦ ਅਰਥ:- ਜਾਈ-ਪੈਦਾ ਕੀਤੀ ਹੋਈ ਸ੍ਰਿਸ਼ਟੀ ਨੂੰ। ਰਖੈ- ਸੰਭਾਲ ਕਰਦਾ ਹੈ। ਤਿਸੁ ਵਿਚਿ-ਇਸ ਸ੍ਰਿਸ਼ਟੀ ਵਿੱਚ। ਉਪਾਇ ਕੈ- ਪੈਦਾ ਕਰਕੇ। ਦੇਖੈ-ਸੰਭਾਲ ਕਰਦਾ ਹੈਂ। ਥਾਪਿ-ਥਾਪ ਕੇ, ਟਿਕਾ ਕੇ। ਉਥਾਪਿ-ਨਾਸ ਕਰ ਕੇ।

### ਰਾਗੁ ਆਸਾ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰਰੰ | ਗੰ | ਰੰ | ਸੰਨ | ਧ | ਪਧ | ਸੰ | ਸੰ | - | ਸੰਰੰ | ਸੰਨ | ਧਪ |
| ਆS | S | ਪੇ | ਸਾS | S | ਜੇS | ਕ | ਰੇ | S | ਆS | SS | ਪਿS |
| ਧ | ਸੰਨ | ਧਪ | ਮਪ | ਮ | - | ਸੰਨ | ਧਪ | ਮ | ਗਰ | ਸਰ | ਗਸ |
| ਜਾ | ਈS | ਭਿS | ਰS | ਖੈ | S | ਆS | SS | S | ਪਿS | SS | SS |
| X | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਧ | ਸੰ | ਰੰ | ਸੰ | ਸੰਰੰ | ਗੰ | ਰੰ | ਸੰਰੰ | ਸੰਨ | ਧ |
| ਤਿ | ਸੁ | S | ਵਿ | ਚਿ | S | ਜੰS | ਤ | ਉ | ਪਾS | ਇS | ਕੈ |
| ਸੰ | - | ਰੰ | ਸੰਨ | ਧ | ਪ | ਮਪ | ਮ | ਗ | ਸਰ | ਗ | ਸ |
| ਦੇ | S | ਖੈ | ਥਾS | S | ਪਿ | ਉS | ਥਾ | S | ਪਿS | S | S |
| X | | 0 | | 2 | | 0 | | 3 | | 4 | |

ਅਲਾਪ ਤੇ ਤਾਨਾਂ ਏਕਤਾਲ ਬੰਦਸ਼ ਵਾਲੀਆਂ ਹਨ।

**ਤਿਹਾਈਆਂ:-**

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਅੱਠਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 7ਵੀਂ-8ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

# ਰਾਗੁ ਸੋਰਠਿ

**ਪਰੀਚੈ:-**

**ਰਾਗੁ-ਸੋਰਠਿ ਥਾਟ-ਖਮਾਜ ਸਵਰ-ਦੋਵੇਂ ਨਿਸ਼ਾਦ ਬਾਕੀ ਸ਼ੁੱਧ**

**ਵਰਜਿਤ ਸਵਰ-ਆਰੋਹ ਵਿੱਚ ਗੰਧਾਰ ਤੇ ਧੈਵਤ ਅਵਰੋਹ ਵਿੱਚ ਗੰਧਾਰ**

**ਜਾਤੀ-ਔੜਵ-ਸ਼ਾੜਵ/ਵਾਦੀ-ਰਿਸ਼ਭ/ਸੰਵਾਦੀ-ਧੈਵਤ/ਸਮਾਂ- ਰਾਤ ਦਾ ਦੂਜਾ ਪਹਿਰ**

**ਆਰੋਹ- ਸ ਰ, ਮ ਪ, ਨ ਸੰ। ਅਵਰੋਹ- ਸੰ ਰੰ ਨੁ ਧ, ਮ ਪ ਧ ਮ ਰ ਨ਼ ਸ।**

**ਮੁਖ ਅੰਗ (ਪਕੜ)- ਸ ਰ, ਮ ਪ ਨੁ ਧ, ਪ ਧ ਮ ਰ ਨ਼ ਸ।**

**ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਸੋਰਠਿ ਨੂੰ ਨੌਵਾਂ ਅਸਥਾਨ ਪ੍ਰਾਪਤ ਹੈ।**

## (ਰਾਗੁ ਸੋਰਠਿ ਵਾਰ ਮਹਲੇ ੪ ਕੀ)

## ਪਉੜੀ ਨੰ. ੨੮ ਦੂਜਾ ਸਲੋਕ (੬੫੩)

**ਮ: ੨।। ਨਕਿ ਨਥ ਖਸਮ ਹਥ ਕਿਰਤੁ ਧਕੇ ਦੇ।। ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ।।੨।।**

ਪਦ ਅਰਥ: - ਨਕਿ-ਨੱਕ ਵਿੱਚ। ਨਥ-ਨਕੇਲ। ਖਸਮ ਹਥ-ਖ਼ਸਮ ਦੇ ਹੱਥਾਂ ਵਿੱਚ। ਕਿਰਤੁ- ਕੀਤਾ ਹੋਇਆ ਕੰਮ। ਧਕੇ ਦੇ-ਧੱਕੇ ਦੇ ਰਿਹਾ ਹੈ, ਧੱਕ ਰਿਹਾ ਹੈ, ਪ੍ਰੇਰ ਰਿਹਾ ਹੈ।

### ਰਾਗੁ ਸੋਰਠਿ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| | | | | | | | | ਮ | ਪ |
| | | | | | | | | ਨ | ਕਿ |
| ਨ | ਸੰ | ਪ | ਨ | ਸੰਰੰ | ਨੁ | ਧ | ਪ | ਮਮ | ਮ |
| ਨ | ਥ | ਖ | ਸ | ਮS | ਹ | ਥ | S | ਕਿਰ | ਤੁ |
| ਪ | - | ਰਮਪਧ | ਮ | ਰ | ਮਰ | ਨ਼ | ਸ | | |
| ਧ | S | ਕੇSSS | S | S | ਦੇS | S | S | | |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| | | | | | | | | ਮ | ਪ |
| | | | | | | | | ਜ | ਹਾ |
| ਨ | ਸੰ | ਰੰ | ਮੰ | ਰੰ | ਨ | ਸੰ | - | ਪਨ | ਸੰਰੰ |
| ਦਾ | ਣੇ | ਤ | ਹਾਂ | S | ਖਾ | ਣੇ | S | ਨਾS | Sਨ |
| ਨੁ | ਧ | ਪ | - | ਮਪਧ- | ਮ | ਰ | ਨ਼ਸ | | |
| ਕਾ | S | ਸ | S | ਚੁSSS | ਹੇ | S | SS | | |
| x | | 2 | | | 0 | | 3 | | |

ਰਾਗੁ ਸੋਰਠਿ

ਅਲਾਪ:-

| | | | | | | | | | | | | |
|---|---|---|---|---|---|---|---|---|---|---|---|---|
| 1) | ਸ | - | ਨ਼ਸ | ਰ | ਮ' | ਰ | ਮਪ | ਧ | ਮ | ਰ |
| 2) | ਰਮ | ਪ | ਨੁ | ਧ | ਪ | ਮਪ | ਨਸਂ | ਪਧ | ਮ | ਰ |
| 3) | ਮ | ਪ | ਨ | - | ਸਂ | - | ਪਨ | ਸਂਰਂ | ਨੁ | ਧ |
| | ਪ | - | ਰਂਮਂ | ਰਂ | ਨ | ਸੰ | ਪਧ | ਮ | ਰ | ਨ਼ਸ |
| | x | | 2 | | | 0 | | 3 | | |

ਤਾਨਾਂ:- ਤੀਜੀ ਮਾਤਰ ਤੋਂ

1) ਨ਼ਸਰਮ ਰੇ-ਨ਼ਸ ਰਮਪਨੁ ਧਪਮਪ ਪਨਸਂਰਂ ਸਂਨੁਧਪ ਮਪਧਮ ਰੇ-ਨ਼ਸ
2) ਰਮਪਧ ਮਰਿਨ਼ਸ ਮਪਨਸਂ ਨੁਧਪ- ਪਨਸਂਰਂ ਸਂਨੁਧਪ ਰਮਪਧ ਮਰਿਨ਼ਸ
3) ਮਪਨਸਂ ਰਂਨੁਧਪ ਨਸਂਰਂਮਂ ਰਂ-ਨਸਂ ਸਂਰਂਸਂਨੁ ਧਪਮਪ ਧਮਰਿ- ਨ਼ਨ਼ਸ-

ਤਿਹਾਈਆਂ:-

1) ਪਹਿਲੀ-ਦੂਜੀ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਇੱਕ ਮਾਤਰ ਦਾ ਬਿਸਰਾਮ ਦੇ ਕੇ 2 ਵਾਰ ਲੈ ਕੇ ਤੀਜੀ ਵਾਰ ਇਹ ਟੁਕੜਾ ਲੈ ਕੇ ਮੁਖੜਾ ਲੈਣਾ ਹੈ।
2) 9ਵੀਂ ਮਾਤਰ ਤੋਂ ਦੂਜੀ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰਕੇ ਇੱਕ ਇੱਕ ਮਾਤਰ ਬਿਸਰਾਮ ਦੇ ਕੇ 2 ਵਾਰ ਲੈ ਕੇ ਤੀਜੀ ਵਾਰ ਮੁਖੜਾ 'ਨਕਿ' ਦੇ ਉਚਾਰਨ ਤੋਂ ਬਾਅਦ ਸੱਮ ਤੇ ਆਉਣਾ ਹੈ।
3) 9ਵੀਂ ਮਾਤਰ ਤੇ 'ਨਕਿ' ਤੇ 10ਵੀਂ ਤੇ 'ਨਥ' ਦਾ ਉਚਾਰਨ, ਫਿਰ ਪਹਿਲੀ ਮਾਤਰ ਤੋਂ ਤੀਜੀ-8ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ, ਤਿੰਨ ਵਾਰ ਬਰਾਬਰ ਲੈ ਕੇ ਫਿਰ ਮੁਖੜਾ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਰਾਗੁ ਸੋਰਠਿ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਰ | ਮ | ਪ | ਨੁ |
| | | | | | | | | | | | | ਨ | ऽ | ਕਿ | ऽ |
| ਧ | - | ਪ | - | ਰ | ਮ | ਪ | ਧ | ਮ | - | ਰ | - | ਰ | ਮ | ਰ | - |
| ਨ | ऽ | ਥ | ऽ | ਖ | ऽ | ਸ | ਮ | ਹ | ऽ | ਥ | ऽ | ਕਿ | ਰ | ਤੁ | ऽ |
| ਨ਼ | - | ਸ | - | ਮ | ਪ | ਨ | ਸਂ | ਪ | ਧ | ਮ | ਰ | | | | |
| ਧ | ऽ | ਕੇ | ऽ | ਦੇ | ऽ | ऽ | ऽ | ऽ | ऽ | ऽ | ऽ | | | | |
| x | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਪ | ਨ | - |
| | | | | | | | | | | | | ਜ | S | ਹਾ | S |
| ਸੰ | - | ਨ | ਸੰ | ਰੰ | ਮੰ | ਰੰ | - | ਸੰ | - | ਨ | ਸੰ | ਪ | ਨ | ਸੰ | ਰੰ |
| ਦਾ | S | ਣੇ | S | ਤ | ਹਾਂ | S | S | ਖਾ | S | ਣੇ | S | ਨਾ | S | ਨ | ਕਾ |
| ਨੁ | ਧ | ਪ | - | ਪ | ਧ | ਮ | ਰ | ਸ | ਰ | ਨ਼ | ਸ | | | | |
| ਸ | S | ਚੁ | S | ਹੇ | S | S | S | S | S | S | S | | | | |
| x | | | | 2 | | | | 0 | | | | 3 | | | |

ਅਲਾਪ:-

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 1) | ਸ | - | ਨ਼ | ਸ | ਰ | - | ਮ | ਰ | ਸ | - | ਰ | ਮ | ਪ | ਧ | ਮ | ਰ |
| 2) | ਰ | ਮ | ਪ | - | ਨੁ | ਧ | ਪ | - | ਨ | ਸੰ | ਪ | ਧ | ਮ | ਰ | ਨ਼ | ਸ |
| 3) | ਮ | ਪ | ਨ | - | ਸੰ | - | ਸੰ | ਰੰ | ਨੁ | ਧ | ਪ | - | ਨ | ਸੰ | ਰੰ | - |
| | ਮੰ | ਰੰ | ਨ | ਸੰ | ਨੁ | ਧ | ਪ | - | ਧ | ਮ | ਰ | - | ਨ਼ | - | ਸ | - |
| | x | | | | 2 | | | | 0 | | | | 3 | | | |

ਤਾਨਾਂ:-

1) ਰਮ ਪਨੁ ਧਪ ਮਪ ਧਮ ਰੇ- ਨ਼ਨ਼ ਸ-

2) ਮਪ ਨਸੰ ਰੰਨੁ ਧਪ ਮਪ ਧ- ਮਰਿ ਨ਼ਸ

3) ਰਮ ਪਨੁ ਧਪ ਮਪ ਧਮ ਰੇ- ਪਨ ਸੰਰੰ ਸੰਨੁ ਧਪ ਪਧ ਪਮ ਰੇ- ਸਰ ਨ਼ਨ਼ ਸ-

4) ਮਪ ਨਮ ਪਨ ਮਪ ਨਸੰ ਰੰਸੰ ਰੰਮੰ ਰੰ- ਸੰਰੰ ਨਸੰ ਪਧ ਮਪ ਧਮ ਰੇ- ਨ਼ਨ਼ ਸ-

ਤਿਹਾਈਆਂ:-

1) ਸੱਮ ਤੋਂ ਪਹਿਲੇ ਚੱਕਰ ਦੀ ਦੁਗੁਨ 2 ਵਾਰ ਤੇ ਦੂਜੇ ਚੱਕਰ ਦੀ ਦੁਗੁਨ ਇੱਕ ਵਾਰ ਲੈ ਕੇ ਫਿਰ 13ਵੀਂ ਤੋਂ ਚੌਥੀ ਮਾਤਰ ਦਾ ਟੁਕੜਾ 2 ਵਾਰ ਦੁਗੁਨ ਵਿੱਚ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

2) ਸੱਮ ਤੋਂ 12ਵੀਂ ਮਾਤਰ ਤੱਕ ਦੁਗੁਨ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਦੋ-ਦੋ ਮਾਤਰਾਂ ਦਾ ਬਿਸਰਾਮ ਦੇ ਕੇ ਤੀਜੀ ਵਾਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 13ਵੀਂ ਮਾਤਰ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ 2 ਵਾਰ ਬਰਾਬਰ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਦਾ ਟੁਕੜਾ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਰਾਗੁ ਸੋਰਠਿ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | - | ਪ | ਮ | ਰ | - | ਸ | ਰ | ਰ | ਨ਼ | - | ਸ |
| ਨ | S | ਕਿ | ਨ | ਥ | S | ਖ | ਸ | ਮ | ਹ | S | ਥ |
| ਮ | ਪ | ਨ | ਸਂ | ਨ | ਸਂ | ਪ | ਰਮ | ਪਧ | ਮ | ਰ | - |
| ਕਿ | ਰ | ਤੁ | ਧ | S | ਕੇ | ਦੇ | SS | SS | S | S | S |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਨ | ਸਂ | ਨ | ਸਂ | ਰਂ | ਮਂ | ਰਂ | ਸਂ | ਨ | ਸਂ |
| ਜ | ਹਾ | S | ਦਾ | S | ਣੇ | ਤ | ਹਾਂ | S | ਖਾ | S | ਣੇ |
| ਪ | ਨ | ਸਂਰਂ | ਨੁ | ਧ | ਪ | ਮ | ਪ | ਧ | ਮ | ਰ | ਨ਼ਸ |
| ਨਾ | S | ਨS | ਕਾ | S | S | ਸ | S | ਚੁ | ਹੇ | S | SS |
| x | | 0 | | 2 | | 0 | | 3 | | 4 | |

**ਅਲਾਪ:-**

| | | | | | | | | | | | | |
|---|---|---|---|---|---|---|---|---|---|---|---|---|
| 1) | ਸ | - | ਰ | ਮ | ਰ | - | ਮ | ਪ | ਧ | ਮ | ਰ | ਸ |
| 2) | ਰ | ਮ | ਪ | ਨੁ | ਧ | - | ਪ | - | ਮ | ਰ | ਨ਼ | ਸ |
| 3) | ਮ | ਪ | ਨ | - | ਸਂ | - | ਨ | ਸਂ | ਰਂ | ਮਂ | ਰਂ | - |
| | ਨ | - | ਸਂ | - | ਪ | ਧ | ਮ | ਰ | - | ਨ਼ | - | ਸ |
| | x | | 0 | | 2 | | 0 | | 3 | | 4 | |

**ਤਾਨਾਂ:-**

1) ਰਮ ਪਧ ਮਰਿ ਨ਼ਸ ਰਮ ਪਨੁ ਧਪ ਮਪ ਧਮ ਰਸ ਨ਼ਨੁ ਸ-
2) ਮਪ ਨਸਂ ਰਂਨੁ ਧਪ ਰਮ ਪਧ ਮਪ ਮਰਿ ਸਰ ਨ਼ਸ ਰਮ ਰ-
3) ਪਨ ਸਂਪ ਨਸਂ ਪਨ ਸਂਰਂ ਸਂਨੁ ਧਪ ਰਮ ਪਨੁ ਧਪ ਮਰਿ ਨ਼ਸ

**ਤਿਹਾਈਆਂ:-**

1) ਪਹਿਲੀ ਤੋਂ ਛੇਵੀਂ ਮਾਤਰ ਬੰਦਸ਼ ਅਨੁਸਾਰ ਬਰਾਬਰ ਲੈ ਕੇ ਚੌਥੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
2) ਚੌਥੀ ਮਾਤਰ ਤੇ S ਦੇ ਕੇ ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਮਾਤਰ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

# ਰਾਗੁ ਸੂਹੀ

**ਪਰੀਚੈ:-**

ਰਾਗੁ-ਸੂਹੀ ਥਾਟ- ਬਿਲਾਵਲ ਸਵਰ- ਦੋਵੇਂ ਨਿਸ਼ਾਦ ਹੋਰ ਸਭ ਸ਼ੁੱਧ

ਵਰਜਿਤ ਸਵਰ- ਕੋਈ ਨਹੀਂ ਜਾਤੀ-ਸੰਪੂਰਨ-ਸੰਪੂਰਨ

ਵਾਦੀ-ਪੰਚਮ, ਸੰਵਾਦੀ-ਸ਼ੜਜ ਸਮਾਂ- ਦਿਨ ਦਾ ਦੂਜਾ ਪਹਿਰ

ਆਰੋਹ-ਸ ਰ ਗ ਮ, ਪ ਨ ਧ ਨ ਸੰ ਅਵਰੋਹ- ਸੰ ਨੁ ਧ ਪ, ਮ ਗ, ਰ ਗ ਰ ਸ।

ਮੁਖ ਅੰਗ (ਪਕੜ) - ਸੰ, ਨੁ ਪ, ਮ ਗ ਰ ਗ, ਮ ਗ ਰ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਸੂਹੀ ਨੂੰ ਪੰਦਰਵਾਂ ਅਸਥਾਨ ਪ੍ਰਾਪਤ ਹੈ।

**(ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩)**

**ਪਉੜੀ ਨੰ. ੭ ਪਹਿਲਾ ਸਲੋਕ (੭੮੭)**

ਸਲੋਕ ਮ: ੨।। ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ।। ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ।।੧।।

ਪਦ ਅਰਥ:- ਸੇ-ਉਹ ਮਨੁੱਖ। ਕਿਉ ਕਰਹਿ ਵਿਥਾਰ-ਕਿਉਂ ਖਿਲਾਰੇ ਖਿਲਾਰਨ? ਚਲਣ ਸਾਰ-ਚਲਣ ਦੀ ਸਾਰ, ਚਲੇ ਜਾਣ ਦਾ ਭੀ ਖਿਆਲ। ਕਾਜ ਸਵਾਰਣਹਾਰ-(ਨਿਰੇ ਦੁਨੀਆਂ ਦੇ) ਕੰਮ ਨਜਿੱਠਣ ਵਾਲੇ ਬੰਦੇ।

**ਰਾਗੁ ਸੂਹੀ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਨਧ | ਨ | ਸੰ | ਸੰ | ਨੁ | ਧਪ | ਮਪ | ਮਗ | ਰਸ |
| ਜਿ | ਨੀS | ਚ | ਲ | ਣੁ | ਜਾ | ਣਿS | ਆS | SS | SS |
| ਸ | ਧੁਨੁ | ਸ | ਰ | ਗ | ਮਗ | ਰਗ | ਮਗ | ਰ | ਸ |
| ਸੇ | SS | ਕਿ | ਉ | S | ਕS | ਰਹਿ | ਵਿS | ਥਾ | ਰ |
| x | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਪ | ਪ | ਨਧ | ਨ | ਸੰ | ਸੰਰੰ | ਸੰ | ਰੰਗੰ | ਰੰ | ਸੰ |
| ਚ | ਲ | ਣS | ਸਾ | ਰ | ਨS | S | ਜਾS | ਣ | ਨੀ |
| ਧਨ | ਸੰ | ਨੁ | ਧ | ਪ | ਮਪ | ਮਗ | ਰ | ਗਰ | ਸ |
| ਕਾS | ਜ | ਸ | ਵਾ | ਰ | ਣS | SS | ਹਾ | SS | ਰ |
| x | | 2 | | | 0 | | 3 | | |

